

# ਜੀਵਨ ਜੁਗਤਿ

ਕਥਾ ਅਤੇ ਵੀਚਾਰ
ਸੰਤ ਸਕਾਲਰ ਨਿਰੰਜਨ ਸਿੰਘ ਜੀ
(ਸ਼੍ਰੋਮਣੀ ਕਥਾਕਾਰ)

ਲੇਖਕ:
ਗਿ: ਪ੍ਰਿਤਪਾਲ ਸਿੰਘ



**ਇਸ ਪੁਸਤਕ ਵਿੱਚ ਗੁਰਬਾਣੀ ਦਰਜ ਹੈ । ਕਿਰਪਾ ਕਰਕੇ ਇਸ ਨੂੰ ਪਿਆਰ ਅਤੇ ਸਤਕਾਰ ਨਾਲ ਸੰਭਾਲਨਾ ਜੀ ।**

This book contains Shabads and quotations from Gurbani.
Kindly handle it with care and respect.

THIS BOOK IS DISTRIBUTED FREE
and is
**STRICTLY NOT FOR SALE.**

ਇਹ ਪੁਸਤਕ ਮੁਫ਼ਤ ਵੰਡੀ ਜਾ ਰਹੀ ਹੈ, ਵੇਚਣ ਲਈ ਨਹੀ ਹੈ । ਇਸ ਪੁਸਤਕ ਦਾ ਮੁੱਲ(ਕੀਮਤ) ਮਾਯਾ ਨਹੀ, ਬਲਕਿ ਪੜ੍ਹ ਕੇ ਆਤਮਿਕ ਗਿਆਨ ਦੀ ਪ੍ਰਾਪਤੀ ਕਰਨਾ ਹੈ । ਕਿਰਪਾ ਕਰ ਕੇ ਆਪਣਾ ਕੀਮ-ਤੀ ਸਮਾਂ ਕੱਢ ਕੇ, ਇਸ ਪੁਸਤਕ ਨੂੰ ਪੜ੍ਹੋ, ਸਮਝੋ ਅਤੇ ਅਪਣੇ ਜੀਵਨ ਵਿਚ ਢਾਲਨ ਦੀ ਕੋਸ਼ਿਸ਼ ਕਰੋ । The price of this spiritual guide is not monetary but spiritual. Kindly read, understand and make an attempt to follow the teachings explained in this book.

## OTHER INSPIRING BOOKS BY SAINT SCHOLAR NARANJAN SINGH JI

1. Divine Mystic Reflections on Gurmat – Book 1
2. Divine Mystic Reflections on Gurmat – Book 2
3. **ਅਰਦਾਸ ਕਲਾ** (Original version of the book - The Miracle of Ardaas )
4. The Miracle of Ardaas
5. **ਅਕੱਥ ਕਥਾ**
6. Guide to Spiritual Consciousness(English translation of **ਜੀਵਨ ਜੁਗਤਿ**)

For details, kindly go to the following website

**www.gurukhoj.com**

# PRAYER FOR WORLD PEACE

ਸਲੋਕ ਮਃ ੩ ॥
ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥
ਸਤਿਗੁਰਿ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ ॥
ਨਾਨਕ ਅਵਰੁ ਨ ਸੁਝਈ ਹਰਿ ਬਿਨੁ ਬਖਸਣਹਾਰੁ ॥੧॥

O' Lord, the world is in flames;
Save it with Your Grace.
Save it, whatever way it can be saved.
The True Guru shows the path of Peace
in the meditation of the True Name.
Nanak says that other than God
there is no other Liberator.

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੫੩)

# ਤੱਤਕਰਾ

# ਪ੍ਰਕਾਸ਼ਨ ਨੋਟ

ਜੋ ਵੀ ਇਸ ਐਡੀਸ਼ਨ ਵਿੱਚ ਟਾਇਪ-ਸੈਟੀਙ ਜਾਂ ਹੋਰ ਗਲਤੀਆਂ ਹਨ, ਉਹਨਾਂ ਦੇ ਅਸੀਂ ਆਪ ਜੀ ਅੱਗੇ ਨਿਮਰਤਾ ਸਹਿਤ ਖਿਮਾ ਦੇ ਜਾਚਕ ਹਾਂ ਅਤੇ ਮੁਆਫੀ ਮੰਗਦੇ ਹਾਂ ।

ਕਿਰਪਾ ਕਰਕੇ, ਇਨ੍ਹਾਂ ਬਾਰੇ ਆਪ ਜੀ ਸਾਨੂੰ ਦੱਸੋ ਈ-ਮੇਲ ਰਾਹੀਂ:

**contact@gurukhoj.com**

# ਜੀਵਨ ਦੀਆਂ ਜੁਗਤੀਆਂ

*Pointers For Spiritual Consciousness*

## ਸਿਮਰਨ ਅਭਿਆਸ

*Do Simran.*

## ਮਨ ਹਾਜ਼ਰ ਹੋਵੇ । ਇੱਕ ਚਿੱਤ ਹੋ ਕੇ ਪ੍ਰਭੂ ਦੀ ਅਰਾਧਨਾ ਕਰੇ

*The mind should remain in His presence.*
*Meditate with a one-pointed mind.*

## ਗੁਰਬਾਣੀ ਦੀ ਵੀਚਾਰ

*Contemplate on the meanings of Gurbani.*

## ਗੁਰੂ ਸਾਹਿਬ ਜੀ ਦਾ ਹੁਕਮ ਮੰਨਣਾ

*Follow Guru Sahib Ji's Hukam.*

## ਜਾਚਕ ਬਣ ਕੇ ਅਰਦਾਸ ਕਰਣੀ

*Do Ardaas in humility like a beggar.*

## ਸਤਸੰਗ

*Attend Satsang.*

## ਸਭ ਵਿਚ ਅਕਾਲ ਪੁਰਖ ਨਜ਼ਰ ਆਵੇ

*See God in everyone.*

## ਖਾਣ ਪੀਣ ਵਿੱਚ ਸੰਜਮ

*Practise restraint in eating and drinking.*

ਅੰਮ੍ਰਿਤ ਵੇਲਾ

*Amritvela.*

ਸੇਵਾ

*Sewa.*

ਗੁਰ ਫਤਿਹ (**ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ**) ਰਾਹੀਂ ਸਦਾ ਚੜ੍ਹਦੀ ਕਲਾ ਵਿਚ ਰਹੇ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਯਾਦ ਵਿੱਚ ਰਹੇ, ਉਨ੍ਹਾਂ ਦੀ ਬਾਣੀ ਦਾ ਅਧਿਐਨ ਕਰੇ ਅਤੇ ਉਨ੍ਹਾਂ ਦੇ ਸਰੂਪ ਨੂੰ ਅੰਦਰ ਵਸਾਇ

*Stay in optimism and high spirits through the Gurfateh (Vaheguru Ji Ka Khalsa, Vaheguru Ji Ki Fateh) and remembrance of Sri Guru Gobind Singh Sahib Ji, study His Bani and instill His Divine Vision within.*

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਮਹਾਰਾਜ ਦੇ ਨੌ ਬੁਨਿਆਦੀ ਹੁਕਮ

*Nine commandments of Sri Guru Nanak Dev Sahib Ji.*

ਸਾਧ ਸੰਗਤ

*Sadh Sangat - company of Holy people.*

ਉੱਠਦੇ ਸਾਰ ਨਿੱਤ ਪੰਜ ਵਾਰ ਕਿਹਾ ਕਰੋ : "ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ"

*Say 'Dhan Sri Guru Granth Sahib Ji' five times as the first action/ thought of the day upon waking up every morning.*

# ਭੂਮਿਕਾ

ਗਿਆਨੀ ਪ੍ਰਿਤਪਾਲ ਸਿੰਘ[1]

ਧਰਮ ਕੀ ਹੈ ? ਕੀ ਇਹ ਜੀਵਨ ਜੁਗਤਿ ਹੈ ਜਾਂ ਤਨ ਨੂੰ ਕਸ਼ਟ ਦੇਣ ਦਾ ਮਾਰਗ ਹੈ, ਜਾਂ ਰਸਮੀ ਪਾਠਾਂ ਤਥਾ ਕੁਝ ਰਸਮਾਂ ਦੀ ਮਕੈਨੀਕਲ (Mechanical) ਢੰਗ ਨਾਲ ਪੂਰਤੀ ਹੈ ?

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਆਗਮਨ ਤੋਂ ਪਹਿਲੇ, ਇਹ ਜੀਵਨ ਜੁਗਤਿ ਨਹੀਂ ਸੀ ਮੰਨਿਆ ਜਾਂਦਾ । ਉਸ ਵੇਲੇ, ਧਰਮ ਦੀ ਕੀ ਮਨੌਤ ਸੀ ? ਇਸ ਦਾ ਕੁਝ ਅਨੁਮਾਨ ਉਸ ਸਮੇਂ ਦੇ ਸਾਹਿਤ ਤੋਂ ਇਸ ਪਰਕਾਰ ਮਿਲਦਾ ਹੈ :

*ਗੁਰੂ ਨਾਨਕ ਜੀ ... ਬਾਰਾਂ ਕੋਸ ਪੰਧ ਗਏ ਤਾਂ ਇਕ ਬਨ ਹੈ । ਓਥੇ ਸੰਤ ਮੰਡਲੀ ਬੈਠੇ ਹੈਨ । ਤਪਸੀ ਤਪ ਕਰਦੇ ਹੈਨ - ਕਈ ਖੜੀਆਂ ਬਾਹਾ ਕਰ ਕੇ ਬੈਠੇ ਹੈਨ, ਕਈ ਧੂਨੀਆਂ ਤਪਦੇ ਹੈਨ, ਕਈ ਸਿਧਾਸਨ ਕਰ ਬੈਠੇ ਹੈਨ, ਕਈ ਇਕ ਕੁਪੀਨ ਪਹਿਰੇ ਹੋਰ ਕਪੜਾ ਤਿਆਗ ਬੈਠੇ ਹਨ, ਕਈ ਦਿਗੰਬਰ ਇਕ ਜਲ ਵਿੱਚ ਬੈਠੇ ਹਨ । ਜਿਨ੍ਹਾਂ ਨੂੰ ਪ੍ਰਲੋਕ ਦੇ ਸੁਖਾਂ ਦੀ ਚਾਹ ਹੈ, ਇਸ ਲੋਕ ਦੇ ਸੁਖ ਤਿਆਗ ਕੇ, ਕਿਨਾਰਾ ਕਰ, ਇਕੰਤ ਬੈਠੇ ਹੋਇ ਹਨ ।*

ਜਨਮ ਸਾਖੀ ਭਾਈ ਬਾਲਾ ਜੀ

*ਸ੍ਰੀ ਗੁਰੁ ਬਾਬਾ ਜੀ ਕੋ ਜਨੇਊ ਪਾਵਣੇ ਲਗੁ, ... ਪਰੋਹਤ ਨੇ ਛਤ੍ਰੀਉਂ ਕੀ ਰੀਤ ਬੇਦ ਬਿਹਤ ਸਭ ਕਰਵਾਈ, ਜੋ ਪੁਰਾਤਨ ਰੀਤੀ ਸੀ । ਸੰਧਿਆ, ਤਰਪਨ, ਸਿਖਾ, ਧੋਤੀ, ਜਨੇਊ, ਮਾਲਾ, ਤਿਲਕ, ਖਟ ਕਰਮ ਗੁਰੁ ਜੀ ਨੂੰ ਸਿਖਾਵਨੇ ਲਗਾ । ...*

*ਤਾਂ ਹਰਦਿਆਲ ਜੀ ਬੋਲੇ, "ਇਸ ਜਨੇਊ ਦੇ ਪਹਿਰਨੇ ਬਿਨ੍ਹਾਂ ਅਪਵਿਤ੍ਰ ਹੁੰਦਾ ਹੈ । ਚੌਂਕੇ ਦਾ ਅਧਿਕਾਰੀ ਨਹੀ ਹੁੰਦਾ, ਅਪਵਿਤ੍ਰ ਰਹਿੰਦਾ ਹੈ । ਜਬ ਬੇਦ ਕੀ ਬਿਧ ਪੂਰਬਕ ਖੱਤ੍ਰੀ ਬ੍ਰਾਹਮਣ ਏਸ ਜਨੇਊ ਕੋ ਪਹਿਰਤੇ ਹੈ, ਤਬ ਸਭ ਕਰਮ-ਧਰਮ ਕੇ ਅਧਿਕਾਰੀ ਹੁੰਦੇ ਹਨ" । ...*

---

੧ ਗਿਆਨੀ ਪ੍ਰਿਤਪਾਲ ਸਿੰਘ ਜੀ ਉਚ ਕੋਟੀ ਦੇ ਵਿਚਾਰਵਾਨ ਸਨ । ਆਪ ਜੀ ੯ ਮਈ ੨੦੦੬ ਨੂ ਸਦੀਵੀ ਵਿਛੋੜਾ ਦੇ ਗਏ ਪਰ ਆਪਣੀਆਂ ਮਿੱਠਿਆਂ ਯਾਂਦਾ, ਵਿਚਾਰ ਤੇ ਪਿਆਰ ਛੱਡ ਗਏ ।

ਫੇਰ ਗੁਰੂ ਸਾਹਿਬ ਜੀ ਕਹਿਆ, " ਸੁਣੋ ਪੰਡਿਤ ਜੀ, ਖੱਤਰੀ ਬ੍ਰਾਹਮਣ ਹੋਇ ਕਰ ਜਨੇਊ ਗਲ ਪਾਯਾ ਔਰ ਬੁਰੇ ਕਰਮ ਥੀਂ ਨਹੀਂ ਟਲਿਆ, ਖੋਟੇ ਕਰਮ ਕਰਦਾ ਹੀ ਰਹਿਆ ਤਾਂ ਬ੍ਰਾਹਮਣ ਖੱਤ੍ਰੀ ਜਨੇਊ ਪਾਇਕੇ ਬਾਹਰਲੇ ਧਰਮ ਨੂੰ ਕਿਆ ਕਰੇਗਾ ? ...

ਉਹ ਖੱਤ੍ਰੀ ਬ੍ਰਹਮਣ ਨਹੀਂ, ਚੰਡਾਲ ਹੈ । ਅੰਤ ਕੋ ਜਮਰਾਜ ਕੀ ਸਾਧਨਾ ਪਾਵੇਗਾ । ...

ਈਹਾ ਜੋ ਪਾਪ ਕਰੇਗਾ ਨਰਕ ਭੋਗੇਗਾ " । ਜਬ ਇਹ ਬਾਰਤਾ ਗੁਰੂ ਜੀ ਨੇ ਕਹੀ, ਤਾਂ ਜਿਤਨੇ ਲੋਕ ਬੈਠੇ ਸਨ, ਸਭ ਹੈਰਾਨ ਹੋਇ ਗਏ ।

ਜਨਮ ਸਾਖੀ ਭਾਈ ਬਾਲਾ ਜੀ

ਬ੍ਰਾਹਮਣ ਚਉਕਾ ਦੇ ਕਰ ਸਿਖਿਆ ਲਗਾ ਦੇਵਣੇ । ਪ੍ਰਾਤ ਸੰਧਿਆ, ਮੰਧਿਆ ਤ੍ਰਿਕਾਲ ਸੰਧਿਆ, ਤਰਪਣ । ਗਾਇਤ੍ਰੀ ਲਗਾ ਬ੍ਰਾਹਮਣ ਸਿਖਲਾਣੇ । ਸਾਸਤ੍ਰ ਬੇਦ ਕੀ ਮਿਰਜਾਤਾ ਲਗਾ ਸਿਖਾਲਣੇ । ਖਟ ਕਰਮ ਲਗਾ ਬਤਾਵਣੇ । ਸਾਲਿਗ ਰਾਮ ਕੀ ਸੇਵਾ ਲਗਾ ਸਿਖਾਲਣੇ । ਤਬ ਪੰਡਿਤ ਚਉਕਾ ਦੇ ਕਰਿ ਗੁਰੂ ਬਾਬਾ ਨਾਨਕ ਜੀ ਨਵਾਇ ਕਰ ਆਣ ਚਉਕੇ ਉਪਰਿ ਬੈਠਾਇਆ, ਜਨੇਊ ਲਗਾ ਪਾਵਣੇ ।

ਬਾਬੇ ਨਾਨਕ ਜੀ ਕਹਿਆ, "ਏ ਪੰਡਿਤ, ਖਤ੍ਰੀ ਬ੍ਰਾਹਮਣ ਕਾ ਧਰਮ ਜਨੇਊ ਸਉ ਰਹਤਾ ਹੈ ਕਿ ਕਰਮ ਕਰ ਕਰਮ-ਧਰਮ ਰਹਤਾ ਹੈ ?"

ਜਬ ਇਹ ਬਾਤ ਬਾਬੇ ਨਾਨਕ ਨੇ ਕਹੀ, ਤਬ ਜਿਤਨੇ ਲੋਕ ਇਕਤ੍ਰ ਭਏ ਥੇ, ਸਬ ਹੈਰਾਨ ਭਏ ।

ਜਨਮ ਸਾਖੀ, ਮਿਹਰਬਾਨ

ਤਬ ਬਾਬੇ ਨਾਨਕ ਜੀ ਕਹਿਆ, "ਏਸ ਦਾ ਜੁ ਧਰਮ ਰਹਿੰਦਾ ਹੈ, ਸੋ ਏਤ ਜਨੇਊ ਰਹਿੰਦਾ ਹੈ ਕਿ ਕਰਮੀ ਰਹਿੰਦਾ ਹੈ ?"

ਜਬ ਏਹੁ ਬਾਤ ਬਾਬੇ ਨਾਨਕ ਜੀ ਕਹੀ, ਤਬ ਜਿਤਨੇ ਲੋਕ ਇਕਠੇ ਭਏ ਥੇ, ਤਿਤਨੇ ਸਭ ਹੈਰਾਨ ਹੋਇ ਗਏ ।

ਪੁਰਾਤਨ ਜਨਮ ਸਾਖੀ

ਉੱਪਰਲੀਆਂ ਵਾਰਤਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਉਸ ਵੇਲੇ (ਅਤੇ ਕਈ ਹਲਕਿਆਂ ਵਿਚ ਅਜੇ ਤੱਕ ਵੀ), ਧਰਮ ਜੀਵਨ ਜੁਗਤਿ ਦਾ ਨਾਮ ਨਹੀਂ ਸੀ, ਬਲਕਿ :

੧. ਸਾਧ-ਸੰਤ ਅਖਵਾਉਣ ਵਾਲਿਆਂ ਵਿਚ ਤਨ ਨੂੰ ਕਸ਼ਟ ਦੇਣ ਜਾਂ ਤਪਾਉਣ ਦਾ ਨਾਮ ਧਰਮ ਸੀ ।

੨. ਆਮ ਸਮਾਜ ਵਿਚ ਬਾਹਰੀ ਕਰਮ ਕਾਂਡ ਦਾ ਨਾਮ ਧਰਮ ਸੀ ਅਤੇ ਇਸ ਤੋਂ ਇਲਾਵਾ ਕੁੱਝ ਕਹਿਣਾ ਜਾਂ ਸੋਚਣਾ ਹੈਰਾਨੀ ਵਾਲੀ ਗੱਲ ਸੀ ।

ਗੁਰੂ-ਮਤ ਨੇ ਉੱਪਰ ਮੰਨੀ ਗਈ ਧਰਮ ਦੀ ਪਰਿਭਾਸ਼ਾ ਨੂੰ ਜਾਂ ਧਰਮ ਦੇ ਪਹਿਰਾਵੇ ਨੂੰ ਫੋਕਟ ਧਰਮ ਦੱਸਿਆ ਹੈ । ਜਿਵੇਂ :

*ਕਈ ਅਗਨ ਹੋਤ੍ਰ ਕਰੰਤ ॥ ਕਈ ਉਰਧ ਤਾਪ ਦੁਰੰਤ ॥*
*ਕਈ ਉਰਧ ਬਾਹੁ ਸੰਨਿਆਸ ॥ ਕਹੂੰ ਜੋਗ ਭੇਸ ਉਦਾਸ ॥੧੨॥੪੨॥*
*ਕਹੂੰ ਨਿਵਲਿ ਕਰਮ ਕਰੰਤ ॥ ਕਹੂੰ ਪਉਨ ਅਹਾਰ ਦੁਰੰਤ ॥*
*ਕਹੂੰ ਤੀਰਥ ਦਾਨ ਅਪਾਰ ॥ ਕਹੂੰ ਜੱਗ ਕਰਮ ਉਦਾਰ ॥੧੩॥੪੩॥ ...*
*ਕਈ ਦੇਸ ਦੇਸ ਫਿਰੰਤ ॥ ਕਈ ਏਕ ਠੌਰ ਇਸਥੰਤ ॥*
*ਕਹੂੰ ਕਰਤ ਜਲ ਮਹਿ ਜਾਪ ॥ ਕਹੂੰ ਸਹਤ ਤਨ ਪਰ ਤਾਪ ॥੧੫॥੪੫॥ ...*
*ਕਈ ਬ੍ਰਹਮ ਬੇਦ ਰਟੰਤ ॥ ਕਈ ਸੇਖ ਨਾਮ ਉਚਰੰਤ ॥*
*ਬੈਰਾਗ ਕਹੂੰ ਸੰਨਿਆਸ ॥ ਕਹੂੰ ਫਿਰਤ ਰੂਪ ਉਦਾਸ ॥੧੯॥੪੯॥*
*ਸਭ ਕਰਮ ਫੋਕਟ ਜਾਨ ॥ ਸਭ ਧਰਮ ਨਿਹਫਲ ਮਾਨ ॥*
*ਬਿਨ ਏਕ ਨਾਮ ਅਧਾਰ ॥ ਸਭ ਕਰਮ ਭਰਮ ਬਿਚਾਰ ॥੨੦॥੫੦॥*

(ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ - ਅਕਾਲ ਉਸਤੱਤ)

ਫੇਰ ਗੁਰੂ ਸਾਹਿਬ ਜੀ ਦੱਸਦੇ ਹਨ ਕਿ ਐਸੇ ਫੋਕਟ ਧਰਮ ਵਾਲਿਆਂ ਦੀ ਦਸ਼ਾ ਹੁੰਦੀ ਹੈ :

*ਫੋਕਟ ਧਰਮ ਜਿਤੇ ਜਗ ਕਰਹੀਂ ॥*
*ਨਰਕ ਕੁੰਡ ਭੀਤਰ ਤੇ ਪਰਹੀਂ ॥*
*ਹਾਥ ਹਲਾਏ ਸੁਰਗ ਨ ਜਾਹੂ ॥*
*ਜੋ ਮਨੁ ਜੀਤ ਸਕਾ ਨਹੀਂ ਕਾਹੂ ॥ ੫੮॥*

(ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ - ਬਚਿਤ੍ਰ ਨਾਟਕ)

ਐਸੇ ਨਰਕੀ ਫੋਕਟ ਧਰਮ ਵਿਚੋਂ ਕੱਢਣ ਲਈ ਤਥਾ ਮਨੁੱਖ ਦੀ ਮਾਯੂਸੀ

ਨੂੰ ਦੂਰ ਕਰਨ ਲਈ, ਗੁਰਮਤ ਨੇ ਦਿਲਾਸਾ ਦਿੱਤਾ ਅਤੇ ਜੀਵਨ ਜੁਗਤਿ ਪਰਦਾਨ ਕੀਤੀ ਅਤੇ ਕਹਿਆ :

*ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥*
*ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੬੬)

ਉਹ ਪੂਰਨ ਜੁਗਤਿ ਕੀ ਹੈ ? ਇਸ ਦਾ ਕੁੱਝ ਨਿਰਣਾ ਅਤੇ ਵੇਰਵਾ ਇਸ ਪੁਸਤਕ ਦੇ ਪੰਨਿਆਂ ਵਿੱਚ ਮਿਲੇਗਾ । ਇਸ ਪੁਸਤਕ ਦਾ ਅਧਾਰ, ਆਮ ਕਰ ਕੇ ਉਹ ਵੀਚਾਰ ਹਨ ਜੋ ਇਸੇ ਵਿਸ਼ੇ ਸੰਬੰਧੀ ਸੰਤ ਸਕੌਲਰ ਨਿਰੰਜਨ ਸਿੰਘ ਜੀ (ਸ਼੍ਰੋਮਣੀ ਕਥਾਕਾਰ) ਨੂੰ ਸਤਿਸੰਗਾਂ ਸਮੇਂ ਇੱਕ ਚਿੱਤ ਅਵਸਥਾ ਵਿਚ ਅਫੁਰ ਹੋਇ ਅਤੇ ਜੋ ਦਾਸ ਨੂੰ ਸੁਣਨ ਦਾ ਕਦੇ ਮੌਕਾ ਮਿਲਿਆ । ਉਹ ਵੀਚਾਰ, ਸੰਪਾਦਨ ਕਰਕੇ ਤਥਾ ਲੋੜੀਂਦੀ ਕਮੀ ਪੇਸ਼ੀ ਕਰ ਕੇ ਅਤੇ ਲੇਖਾਂ ਦਾ ਰੂਪ ਦੇ ਕੇ, ਪਾਠਕਾਂ ਦੀ ਸੇਵਾ ਵਿਚ ਪੇਸ਼ ਕੀਤੇ ਜਾ ਰਹੇ ਹਨ ਤਾਂ ਕਿ ਉਹ ਭੀ ਓਵੇਂ ਲਾਭਵੰਦ ਹੋ ਸਕਣ ਜਿਵੇਂ ਕਿ ਸਰੋਤੇ ਹੋਇ ਸਨ । ਛਾਪਣ ਤੋਂ ਪਹਿਲੇ ਪੁਸਤਕ ਦਾ ਖਰੜਾ ਸ੍ਰੀਮਾਨ ਸੰਤ ਜੀ ਨੂੰ ਸੁਣਾ ਦਿੱਤਾ ਗਿਆ ਸੀ, ਅਤੇ ਪ੍ਰਵਾਨਗੀ ਪ੍ਰਾਪਤ ਕਰ ਲਈ ਸੀ ।

ਇਸ ਪੁਸਤਕ ਦੇ ਆਕਾਰ ਨੂੰ ਨੀਅਤਨ ਸੰਕੋਚ ਵਿਚ ਰੱਖਿਆ ਗਿਆ ਹੈ ਕਿਉਂਕਿ ਇਹ ਐਸੇ ਵੀਚਾਰਾਂ ਨਾਲ ਭਰਪੂਰ ਹੈ ਜਿਹੜੇ ਪੜ੍ਹ ਕੇ ਅੰਦਰ ਵਸਾਉਣ ਦੀ ਲੋੜ ਹੈ । ਇਹ ਕਿਸੇ ਨਾਵਲ ਵਾਂਗ ਨਹੀਂ ਜਿਸ ਨੂੰ ਇਕ ਵੇਰ ਪੜ੍ਹ ਕੇ ਸੰਭਾਲਣ ਜਾਂ ਮੁੜ ਪੜ੍ਹਨ ਦੀ ਲੋੜ ਨਹੀਂ ਹੁੰਦੀ । 'ਬੇਕਨ' ਦੇ ਕਥਨ ਅਨੁਸਾਰ ਕੁੱਝ ਪੁਸਤਕਾਂ ਐਸੀਆਂ ਵੀ ਹੁੰਦੀਆਂ ਹਨ ਜਿੰਨ੍ਹਾਂ ਨੂੰ ਚੱਬਣ ਅਤੇ ਹਜ਼ਮ ਕਰਨ ਦੀ ਆਵਸ਼ਕਤਾ ਹੁੰਦੀ ਹੈ ।[੧]

---

੧
Some books are to be tasted, others to be swallowed and some few to be chewed and digested. Bacon

ਆਸ ਹੈ ਇਹ ਪੁਸਤਕ ਇਸ ਮਾਰਗ ਪਾਂਧੀਆਂ ਲਈ ਐਸੀ ਹੀ ਸਾਬਿਤ ਹੋਵੇਗੀ ।

ਗਉੜੀ ਮਹਲਾ ੯ ॥
ਸਾਧੋ ਗੋਬਿੰਦ ਕੇ ਗੁਨ ਗਾਵਉ ॥
ਮਾਨਸ ਜਨਮੁ ਅਮੋਲਕੁ ਪਾਇਓ ਬਿਰਥਾ ਕਾਹਿ ਗਵਾਵਉ ॥੧॥ ਰਹਾਉ ॥
ਪਤਿਤ ਪੁਨੀਤ ਦੀਨ ਬੰਧ ਹਰਿ ਸਰਨਿ ਤਾਹਿ ਤੁਮ ਆਵਉ ॥
ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ ਤੁਮ ਕਾਹੇ ਬਿਸਰਾਵਉ ॥੧॥
ਤਜਿ ਅਭਿਮਾਨ ਮੋਹ ਮਾਇਆ ਫੁਨਿ ਭਜਨ ਰਾਮ ਚਿਤੁ ਲਾਵਉ ॥
ਨਾਨਕ ਕਹਤ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ ॥੨॥੫॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੧੯)

# ਮਨ ਸਿਉ ਕਾਜੁ ਹੈ

ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੪੨)

ਕਈ ਪੁਰਸ਼ ਕਿੰਤੂ ਕਰਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਸਿੱਖਾਂ ਨੂੰ ਜੋ ਕਿਰਪਾਨ ਪਕੜਾਈ ਹੈ, ਉਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਚਲਾਈ ਹੋਈ ਵਿਚਾਰਧਾਰਾ ਤਥਾ ਗੁਰਮਤ ਦੇ ਸਿਧਾਂਤ ਵਿੱਚ ਫਰਕ ਪਾਇਆ ਹੈ । ਪ੍ਰੰਤੂ, ਗੁਰਬਾਣੀ ਦਾ ਅਧਿਐਨ ਕਰਿਆਂ ਪਤਾ ਲੱਗਦਾ ਹੈ ਕਿ ਐਸਾ ਸ਼ੰਕਾ ਨਿਰਮੂਲ ਹੈ । **ਗੁਰਮਤ ਦਾ ਸਿਧਾਂਤ ਹੈ ਕਿ ਜੋਤ ਇਕ ਹੈ, ਜੁਗਤਿ ਇਕ ਹੈ: ਪਲਟਾ ਸਿਰਫ ਦੇਹ ਦਾ ਹੈ ।**

ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੬੬)

ਪ੍ਰਾਰੰਭ ਤੋਂ ਲੈ ਕੇ ਅਖੀਰ ਤੱਕ, ਜੋਤਿ ਤੇ ਜੁਗਤਿ ਇਕ ਹੀ ਰਹੇ ਹਨ । ਇਸ ਬਾਤ ਦੀ ਪੁਸ਼ਟੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਖੁਦ ਆਪਣੀ ਬਾਣੀ ਵਿਚ ਇਸ ਪਰਕਾਰ ਕੀਤੀ ਹੈ :

ਸ੍ਰੀ ਨਾਨਕ ਅੰਗਦਿ ਕਰਿ ਮਾਨਾ ॥
ਅਮਰਦਾਸ ਅੰਗਦ ਪਹਿਚਾਨਾ ॥
ਅਮਰਦਾਸ ਰਾਮਦਾਸ ਕਹਾਯੋ ॥
ਸਾਧਨਿ ਲਖਾ ਮੂੜ੍ਹ ਨਹਿ ਪਾਯੋ ॥੯॥
ਭਿੰਨ ਭਿੰਨ ਸਭਹੂੰ ਕਰ ਜਾਨਾ ॥
ਏਕ ਰੂਪ ਕਿਨਹੂੰ ਪਹਿਚਾਨਾ ॥
ਜਿਨ ਜਾਨਾ ਤਿਨ ਹੀ ਸਿਧ ਪਾਈ॥
ਬਿਨ ਸਮਝੇ ਸਿਧ ਹਾਥਿ ਨ ਆਈ॥੧੦॥

ਰਾਮਦਾਸ ਹਰਿ ਸੋ ਮਿਲ ਗਏ ॥
ਗੁਰਤਾ ਦੇਤ ਅਰਜਨਹਿ ਭਏ ॥
ਜਬ ਅਰਜਨ ਪ੍ਰਭੁ ਲੋਕ ਸਿਧਾਏ ॥
ਹਰਿਗੋਬਿੰਦ ਤਿਹ ਠਾਂ ਠਹਿਰਾਏ ॥੧੧॥
ਹਰਿਗੋਬਿੰਦ ਪ੍ਰਭ ਲੋਕ ਸਿਧਾਰੇ ॥
ਹਰੀਰਾਇ ਤਿਹ ਠਾਂ ਬੈਠਾਰੇ ॥
ਹਰੀਕ੍ਰਿਸਨ ਤਿਨ ਕੇ ਸੁਤ ਵਏ ॥
ਤਿਨ ਤੇ ਤੇਗ ਬਹਾਦਰ ਭਏ ॥੧੨॥ ...
ਜਬ ਹਮ ਧਰਮ ਕਰਮ ਮੋ ਆਏ ॥
ਦੇਵ ਲੋਕ ਤਬ ਪਿਤਾ ਸਿਧਾਏ ॥੩॥ ...
ਰਾਜ ਸਾਜ ਹਮ ਪਰ ਜਬ ਆਯੋ ॥
ਜਥਾ ਸਕਤ ਤਬ ਧਰਮ ਚਲਾਯੋ ॥

(ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ - ਬਚਿਤ੍ਰ ਨਾਟਕ)

ਇਹ ਬਾਣੀ ਕੀ ਹੈ ? ਇਹ ਅਕਾਲ ਪੁਰਖ ਦਾ ਹੁਕਮ ਹੈ । ਜਿਵੇਂ :

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੨੨)

ਹੁਕਮ ਜੋ ਹੈ ਉਹ ਬੁੱਝਣ ਵਾਲੀ ਚੀਜ਼ ਹੈ, ਜੈਸਾ ਕਿ :

ਨਾਨਕ ਹੁਕਮੈ ਜੋ ਬੁਝੈ ਸੋ ਫਲੁ ਪਾਏ ਸਚੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੬੬)

**ਹੁਕਮ ਦੀ ਸੋਝੀ ਪੁਸਤਕਾਂ ਪੜ੍ਹਨ ਨਾਲ ਜਾਂ ਗੱਲਾਂ ਬਾਤਾਂ ਨਾਲ ਜਾਂ ਤਰਕ ਨਾਲ ਤਥਾ Reasoning ਨਾਲ ਨਹੀਂ ਹੁੰਦੀ । ਇਸ ਦੀ ਸੋਝੀ ਤਦ ਹੁੰਦੀ ਹੈ ਜਦ ਅਨੁਭਵ ਖੁੱਲ੍ਹ ਜਾਇ ।**

ਅਨੁਭਵ ਖੁੱਲ੍ਹਣ ਤੋਂ ਭਾਵ ਹੈ ਸੁਰਤਿ ਦਾ ਨਿਜਘਰ ਵਿਚ ਵਾਸਾ ਹੋ ਜਾਣਾ। ਇਹ ਤਦ ਹੁੰਦਾ ਹੈ ਜਦ ਮਨੋਬਿਰਤੀ ਸਰਬ ਵਿਆਪੀ ਬਾਣੀ ਨਾਲ ਮੇਲ ਖਾ ਜਾਇ :

*ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥੪੦॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੩੫)

ਬਾਣੀ ਦਾ ਅਰਥ ਹੈ ਧੁਨੀ, ਆਵਾਜ਼, ਜੋ ਸਰਬ ਵਿਆਪੀ ਹੈ। ਚੰਦ, ਸੂਰਜ, ਹਵਾ - ਸਭ ਵਿਚ ਬਾਣੀ ਵਿਆਪਕ ਹੈ। *ਸੋ ਦਰ* ਵਾਲੀ ਪਉੜੀ ਦੱਸਦੀ ਹੈ ਕਿ ਪਵਣ, ਪਾਣੀ, ਬੈਸੰਤਰ, ਭਾਵ ਹਰ ਚੀਜ਼, ਉਸ ਨੂੰ ਗਾ ਰਹੀ ਹੈ ਅਥਵਾ ਉਸ ਸਰਬ ਵਿਆਪੀ ਬਾਣੀ ਦਾ ਪ੍ਰਗਟਾ ਕਰ ਰਹੀ ਹੈ। ਗੁਰੂ ਮਹਾਰਾਜ ਜੀ ਨੇ ਉਸ ਸਰਬ ਵਿਆਪੀ ਬਾਣੀ ਨੂੰ ਖੁਦ ਅਨੁਭਵ ਕੀਤਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਵਿਚ ਉਸ ਅਨੁਭਵ ਨੂੰ ਸਾਨੂੰ ਬਖਸ਼ਿਆ।

ਅਨੁਭਵ ਦੇ ਖੁੱਲ੍ਹਣ ਲਈ ਜਰੂਰਤ ਹੈ ਕਿ ਮਨ ਦਾ ਧਉਨਾ ਮੁੱਕੇ। **ਮਨ ਕੀ ਹੈ ?** ਇਸ ਦਾ ਸਰੂਪ ਕੀ ਹੈ ? ਇਸ ਬਾਰੇ ਸ਼ਾਸਤਰਾਂ ਦਾ ਕਹਿਣਾ ਹੈ ਕਿ **ਸੰਕਲਪ ਵਿਕਲਪ ਦੇ ਮੇਲ ਦਾ ਨਾਮ ਮਨ ਹੈ।**

ਮਨੋਵਿਗਿਆਨ ਅਨੁਸਾਰ, ਮਨ ਦੇ ਤਿੰਨ ਹਿੱਸੇ ਹਨ :

੧. ਸੁਚੇਤ (Conscious)
੨. ਉਪਚੇਤਨ (Sub-Conscious)
੩. ਅਚੇਤ (Unconscious).

ਅਚੇਤ ਮਨ ਦੀ ਉਹ ਅਵਸਥਾ ਹੈ ਜਿੱਥੇ ਜਨਮ-ਜਨਮ ਦੇ ਸੰਸਕਾਰ ਜਾਂ ਵਾਸ਼ਨਾਂਵਾਂ ਜਮ੍ਹਾਂ ਹੋਈਆਂ ਰਹਿੰਦੀਆਂ ਹਨ। ਇਹ ਵਾਸ਼ਨਾ ਜਾਂ ਸੰਸਕਾਰ ਮਨ ਦੀ ਰੁਚੀ ਅਥਵਾ Propensity ਬਣਾਂਦੇ ਹਨ ਅਤੇ ਇਹ ਰੁਚੀ ਹੀ ਜੀਵ ਨੂੰ ਧੱਕੀ ਲਈ ਜਾਂਦੀ ਹੈ। ਇਸੇ ਰੁਚੀ ਦਾ ਨਾਮ ਮੈਲ ਹੈ, ਜਿਸ

ਬਾਰੇ ਗੁਰਬਾਣੀ ਕਹਿੰਦੀ ਹੈ :

ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥
ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੫੧)

ਮਨ ਉਤੋਂ ਇਹ ਮਲ ਕਿਵੇਂ ਉਤਰੇ ? ਇਸ ਦਾ ਜਵਾਬ ਸ੍ਰੀ ਜਪੁਜੀ ਸਾਹਿਬ ਵਿਚ ਗੁਰੂ ਮਹਾਰਾਜ ਜੀ ਨੇ ਦਿੱਤਾ ਹੈ :

ਓਹੁ ਧੋਪੈ ਨਾਵੈ ਕੈ ਰੰਗਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪)

ਪ੍ਰੰਤੂ **ਤੇਲੀ ਦੀ ਖੰਨਲੀ ਵਾਂਗ, ਇਹ ਮਨ ਅਤੀ ਮਲੀਨ ਹੋ ਜਾਣ ਕਰਕੇ, ਮਾਮੂਲੀ ਸਿਮਰਨ ਕਰਨ ਨਾਲ, ਜਾਂ ਮਾਲਾ ਆਦਿ ਫੇਰਨ ਨਾਲ ਨਿਰਮਲ ਨਹੀਂ ਹੁੰਦਾ । ਕਰਮ ਅਤੇ ਪ੍ਰਤਿ-ਕਰਮ ਜਾਂ Action and Reaction ਦਾ ਜੋ ਗੇੜ ਹੈ, ਇਹ ਮਨ ਦੀ ਮੈਲ ਵਿਚ ਵਾਧਾ ਕਰੀ ਜਾਂਦਾ ਹੈ ।**

ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ ॥
ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੫੧)

ਇਹ ਮਹਾਂਵਾਕ ਕਰਮਾਂ ਦੀ ਇਸ ਮਲ ਦਾ ਸੰਕੇਤ ਦਿੰਦਾ ਹੈ ।

ਪੁਰਾਣੇ ਗ੍ਰੰਥਾਂ ਨੇ ਮਨ ਦੀ ਮੈਲ ਦੇ ਤਿੰਨ ਹਿੱਸੇ ਕਹੇ ਹਨ : ਮਲ, ਵਿਕਸ਼ੇਪ ਅਤੇ ਅਵਰਨ । ਜੇ ਇਹ ਸਾਰੀ ਮਲ ਉਤਰ ਜਾਇ, ਤਾਂ ਮਨ ਆਪਣੀ ਅਸਲੀ ਹਾਲਤ ਵਿਚ ਆ ਜਾਇ । ਇਸ ਨੂੰ ਕਹਿੰਦੇ ਹਨ :

ਅਬ ਮਨੁ ਉਲਟਿ ਸਨਾਤਨੁ ਹੂਆ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੨੭)

ਮਨ ਦੀ ਐਸੀ ਉਲਟੀ ਹੋਈ ਮੂਲ ਅਵਸਥਾ ਹੈ :

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੪੧)

ਜੋ ਮਨੁੱਖ ਇਸ ਮੂਲ ਅਵਸਥਾ ਦੇ ਪਾਉਣ ਲਈ ਉਪਰਾਲਾ ਨਹੀਂ ਕਰਦਾ, ਗੁਰਮਤ ਦੀ ਦ੍ਰਿਸ਼ਟੀ ਵਿਚ ਉਹ ਡੰਗਰ ਹੈ, ਪਸ਼ੂ ਹੈ ।

*ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ ॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੫੧)

ਮਨ ਕੋਈ ਮਾਮੂਲੀ ਚੀਜ਼ ਨਹੀਂ । ਇਹ ਜਿਸ ਵਿਚ ਲਿਵਲੀਨ ਹੋ ਜਾਇ, ਉਸੇ ਦਾ ਸਰੂਪ ਬਣ ਜਾਂਦਾ ਹੈ ।

*ਇਹੁ ਮਨੁ ਸਕਤੀ ਇਹੁ ਮਨੁ ਸੀਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੪੨)

ਭਾਵ : ਜੇ ਇਸ ਨੂੰ ਸ਼ਕਤੀ ਵੱਲ ਲਾਓ ਤਾਂ ਇਹ ਸ਼ਕਤੀ ਦਾ ਸਰੂਪ ਧਾਰਨ ਕਰ ਲੈਂਦਾ ਹੈ । ਇਸ ਮਨ ਨੂੰ ਕਿੱਥੇ ਲਾਇਆ ਜਾਇ ਅਤੇ ਕਿਵੇਂ ਲਾਇਆ ਜਾਇ, ਇਹ ਇਕ ਅੜੌਨੀ ਹੈ । ਮਨ ਦਾ ਇਕ ਵੱਡਾ ਔਗੁਣ ਇਹ ਹੈ ਕਿ ਇਹ ਟਿਕਾਓ ਜਾਂ ਕਾਬੂ ਵਿਚ ਨਹੀਂ ਆਉਂਦਾ । ਇਸ ਦਾ ਇਹ ਸੁਭਾਵ ਬਣ ਗਿਆ ਹੈ ਕਿ :

*ਇਹੁ ਮਨੂਆ ਖਿਨੁ ਊਭ ਪਇਆਲੀ ਭਰਮਦਾ ਇਕਤੁ ਘਰਿ ਆਣੈ ਰਾਮ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੪੩)

ਸੋ ਇਸ ਦਾ ਸੋਧਣਾ ਜਾਂ ਮਾਰਨਾ ਇਹ ਹੈ ਕਿ ਇਸ ਦੇ ਧਾਉਨੇ ਨੂੰ ਜਿਵੇਂ ਕਿਵੇਂ ਸਮਾਪਤ ਕਰਨਾ, ਕਿਉਂਕਿ ਜੇ :

*ਮਨੁ ਇਕਤੁ ਘਰਿ ਆਣੈ ਸਭ ਗਤਿ ਮਿਤਿ ਜਾਣੈ ਹਰਿ ਰਾਮੋ ਨਾਮੁ ਰਸਾਏ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੪੩)

ਸੱਪ ਦੇ ਮਾਰਨ ਲਈ, ਉਸ ਦੀ ਖੁੱਡ ਨੂੰ ਸੋਟੇ ਮਾਰਨ ਦੀ ਲੋੜ ਨਹੀਂ ।

ਵਰਮੀ ਮਾਰੀ ਸਾਪੁ ਨ ਮਰਈ ਨਾਮੁ ਨ ਸੁਨਈ ਡੋਰਾ ॥੧॥ ਰਹਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੮੧)

ਇਸੇ ਤਰ੍ਹਾਂ, ਮਨ ਨੂੰ ਮਾਰਨ ਲਈ, ਸ਼ਰੀਰ ਨੂੰ ਕਸ਼ਟ ਦੇਣ ਦੀ ਲੋੜ ਨਹੀਂ । ਲੋੜ ਹੈ ਤਾਂ ਇਸ ਮਨ ਦੇ ਸੰਕਲਪ ਵਿਕਲਪ ਨੂੰ ਪਕੜਨ ਦੀ । ਭਾਵ : ਇਸ ਦਾ ਸੰਕਲਪ, ਜੋ ਆਪਣੇ ਕੇਂਦਰ ਪੁਰ ਕਦੇ ਨਹੀਂ ਟਿਕਦਾ, ਜੇ ਕਿਸੇ ਤਰ੍ਹਾਂ ਇਹ ਆਪਣੇ ਕੇਂਦਰ ਪੁਰ ਟਿਕ ਜਾਇ ਤਾਂ ਹਰੀ ਮਾਰਗ ਦਾ ਭੇਦ ਖੁੱਲ੍ਹ ਜਾਇ । ਬਗੈਰ ਐਸੀ ਦਸ਼ਾ ਦੇ ਭੇਦ ਨਹੀਂ ਖੁੱਲ੍ਹਣਾ । ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਹੁਕਮ ਹੈ :

ਅਪਨੋ ਮਨ ਕਰ ਜਿਂਹ ਆਨਾ ॥
ਪਾਰਬ੍ਰਹਮ ਕੋ ਤਿਨਹਿ ਪਛਾਨਾ ॥

(ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ)

ਕਈ ਸ਼ਿਕਾਇਤ ਕਰਦੇ ਹਨ ਕਿ ਪਾਠ ਵੀ ਕਰੀਦਾ ਹੈ, ਜਾਪ ਵੀ ਕਰੀਦਾ ਹੈ, ਪਰ ਬਣਦਾ ਕੁੱਝ ਨਹੀਂ । ਇਹਨਾਂ ਵਿਚੋਂ, ਕਈ ਐਸੇ ਵੀ ਹੁੰਦੇ ਹਨ ਜੋ ਕਹਿਣ ਲੱਗ ਜਾਂਦੇ ਹਨ ਕਿ ਧਾਰਮਿਕ ਵਿਚਾਰਧਾਰਾ ਐਵੇਂ ਹੀ ਹੈ (There is nothing in religion) । ਪਰ ਗੁਰੂ ਮਹਾਰਾਜ ਜੀ ਦਾ ਵਿਚਾਰ ਹੈ ਕਿ ਐਸੇ ਪੁਰਸ਼ਾਂ ਨੇ ਪੜਚੋਲ, ਜਾਂ Enquiry, ਠੀਕ ਨਹੀਂ ਕੀਤੀ ਅਤੇ ਨਾ ਹੀ ਦਰੁਸਤ ਮਾਰਗ ਪਕੜਿਆ ਹੈ ਜਿਸ ਕਰ ਕੇ ਨਿਰਾਸਤਾ ਹੋਈ ਹੈ । ਗੁਰਮਤ ਮਾਰਗ ਦੱਸਦਾ ਹੈ ਕਿ ਮਨ ਇਕ ਮੂਲ ਸ਼ਕਤੀ ਹੈ ਜਿਸ ਨੂੰ ਸੰਭਾਲਣ ਦੇ ਸਾਧਨ ਦੀ ਲੋੜ ਹੈ :

ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੪੨)

**ਮਨ ਅੰਦਰ ਬੇਲੋੜੇ ਚਾਓ ਵਸਾਉਣੇ, ਜਾਂ ਅਵਾ ਤਵਾ ਸੋਚਾਂ ਸੋਚੀ ਜਾਣਾ ਅਥਵਾ** wishful & vain thinking **ਕਰਨੀ, ਜਾਂ ਮਨ ਨੂੰ ਰਸਾਂ ਕਸਾਂ ਅਤੇ ਵਿਕਾਰਾਂ ਵਿਚ ਲਾਉਣਾ, ਆਪਣੀ ਮੂਲ ਸ਼ਕਤੀ ਨੂੰ ਗੁਆਉਣਾ ਹੈ ।**

**ਗੁਰਮੁਖ ਉਹ ਹੈ, ਮਹਾਂਪੁਰਸ਼ ਉਹ ਹੈ, ਜਿਸ ਨੇ ਇਸ ਸ਼ਕਤੀ ਨੂੰ ਕਾਬੂ ਵਿਚ ਰੱਖਿਆ ਹੈ । ਇਹ ਸ਼ਕਤੀ ਕਿਵੇਂ ਕਾਬੂ ਆਵੇ ? ਗੁਰਮਤ ਦੱਸਦੀ ਹੈ ਕਿ ਸਿਮਰਨ ਦੁਆਰਾ, ਗੁਰਸ਼ਬਦ ਦੇ ਅਭਿਆਸ ਨਾਲ, ਮਨੋਬਲ ਕਾਬੂ ਆ ਜਾਂਦਾ ਹੈ ।**

*ਪ੍ਰਭ ਕੈ ਸਿਮਰਨਿ ਨਿਹਚਲ ਆਸਨੁ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੬੨)

**ਸ਼ਕਤੀ ਦਾ ਸੋਮਾ ਕਰਨੀ ਨਹੀਂ, ਮਨ ਹੈ । ਜਦ ਤੱਕ ਮਨ ਦੀ** waste **ਜਾਂ ਨਸ਼ਟ ਹੋ ਰਹੀ ਸ਼ਕਤੀ ਕਾਬੂ ਨਹੀਂ ਆਉਂਦੀ, ਰਾਹ ਨਹੀਂ ਖੁੱਲ੍ਹਦਾ, ਨਾਮ ਰਸ ਨਹੀਂ ਮਿਲਦਾ ।** ਇਹ ਹੈ ਭੇਦ ਵਾਲੀ ਗੱਲ; ਇਹ ਹੈ 'ਮਨਿ ਜੀਤੈ ਜਗੁ ਜੀਤੁ' ਦਾ ਭਾਵ । ਇਹ ਹੈ ਗੁਰੂ ਮਹਾਰਾਜ ਦੀ ਸਹੀ theory ਜਾਂ ਵੀਚਾਰਧਾਰਾ, ਜਿਸ ਨੂੰ ਸਮਝਣ ਤੇ ਅਪਣਾਉਣ ਦੀ ਲੋੜ ਹੈ ।

*ਆਈ ਪੰਥੀ ਸਗਲ ਜਮਾਤੀ* ***ਮਨਿ ਜੀਤੈ ਜਗੁ ਜੀਤੁ ॥***

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬)

**ਗੁਰੂ ਦੇ ਸ਼ਬਦ ਵਿਚ ਇਕ ਕਲਾ ਹੈ, ਇਕ ਸ਼ਕਤੀ ਜਾਂ power ਹੈ ਜਿਹੜੀ ਮਨ ਦੇ ਸੁਭਾਓ ਨੂੰ ਬਦਲ ਸਕਦੀ ਹੈ । ਜਿਵੇਂ ਹਾਥੀ ਅੰਕਸ ਨਾਲ ਕਾਬੂ ਆਉਂਦਾ ਹੈ, ਤਿਵੇਂ ਮਨ ਗੁਰੂ ਸ਼ਬਦ ਨਾਲ ਕਾਬੂ ਆਉਂਦਾ ਹੈ ।**

*ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ ॥*
*ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥*
*ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੪੭)

ਗੁਰਸ਼ਬਦ ਅਕਾਲ ਪੁਰਖ ਦਾ ਹੁਕਮ ਹੋਣ ਕਰ ਕੇ, ਜਦ ਮਨ ਨੂੰ ਇਸ ਨਾਲ ਜੋੜੀਏ, ਤਦ ਇਸ ਦੀ ਰੁਚੀ ਅਕਾਲ ਪੁਰਖੀ ਹੋ ਜਾਂਦੀ ਹੈ । ਪਾਠਾਂ ਨਾਲ, ਜੋਗ ਕਿਰਿਆ ਨਾਲ, ਜਾਂ ਹੋਰ ਕੋਈ ਕਿਸਮ ਦੇ ਕਰਮਾਂ ਨਾਲ ਮਾਰਗ

ਨਹੀਂ ਖੁੱਲ੍ਹਦਾ । ਗੁਰਬਾਣੀ ਦਾ ਵਿਚਾਰ ਹੈ :

*ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥*
*ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥੧॥*
*ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥*
*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥ ਰਹਾਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੪੧)

*ਵਿਣੁ ਮਨੁ ਮਾਰੇ ਕੋਇ ਨ ਸਿਝਈ ਵੇਖਹੁ ਕੋ ਲਿਵ ਲਾਇ ॥*
*ਭੇਖਧਾਰੀ ਤੀਰਥੀ ਭਵਿ ਥਕੇ ਨਾ ਏਹੁ ਮਨੁ ਮਾਰਿਆ ਜਾਇ ॥*
*ਗੁਰਮੁਖਿ ਏਹੁ ਮਨੁ ਜੀਵਤੁ ਮਰੈ ਸਚਿ ਰਹੈ ਲਿਵ ਲਾਇ ॥*
*ਨਾਨਕ ਇਸੁ ਮਨ ਕੀ ਮਲੁ ਇਉ ਉਤਰੈ ਹਉਮੈ ਸਬਦਿ ਜਲਾਇ ॥੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੫੦)

ਮਨ ਨੂੰ ਸਾਧਣਾ ਕੋਈ ਛੋਟੀ ਜੇਹੀ ਬਾਤ ਨਹੀਂ । ਇਹ ਅਸਾਧ ਕਹਿਆ ਜਾਂਦਾ ਹੈ :

*ਮਨੁ ਅਸਾਧੁ ਸਾਧੈ ਜਨੁ ਕੋਇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੫੯)

ਪਰ ਜੇ ਕੋਈ ਇਸ ਨੂੰ ਸਾਧ ਲਏ, ਤਾਂ ਪਰਮੇਸ਼ਰ ਵਿਚ ਲੀਨ ਹੋ ਜਾਇ । ਗੁਰਮੁਖਾਂ ਨੇ ਆਪਣਾ ਮਨ ਸਾਧਿਆ ਹੁੰਦਾ ਹੈ, ਗੁਰੂ ਸ਼ਬਦ ਦੀ ਕਮਾਈ ਨਾਲ :

*ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੭)

ਗੁਰਮੁਖ ਹਮੇਸ਼ਾ ਗੁਰੂ ਸਾਹਿਬ ਜੀ ਦੇ ਹੁਕਮ ਹੇਠ ਚੱਲਦਾ ਹੈ – ਜਿਸ ਕਰਕੇ ਉਸ ਦੇ ਅੰਦਰ ਟਿਕਾਓ, ਸ਼ਾਂਤੀ ਅਤੇ ਸੁੱਖ ਬਣਿਆ ਰਹਿੰਦਾ ਹੈ ।

ਗੁਰਮੁਖਿ ਸਦਾ ਦਰਿ ਸੋਹਣੇ ਗੁਰ ਕਾ ਸਬਦੁ ਕਮਾਹਿ ॥
ਅੰਤਰਿ ਸਾਂਤਿ ਸਦਾ ਸੁਖੁ ਦਰਿ ਸਚੈ ਸੋਭਾ ਪਾਹਿ ॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੯੧)

ਜੋ ਗੁਰੂ ਦੇ ਹੁਕਮ ਹੇਠ ਨਹੀਂ ਚੱਲਦਾ, ਮਨਮੁਖ ਹੈ । ਉਸ ਦੀ ਦਸ਼ਾ ਉਲਟ ਹੁੰਦੀ ਹੈ । ਉਹ ਹਮੇਸ਼ਾਂ ਅਸ਼ਾਂਤ, ਦੁਖੀ ਅਤੇ ਭਟਕਣਾ ਵਿਚ ਰਹਿੰਦਾ ਹੈ ।

**ਗੁਰਮੁਖ ਗੁਰਸ਼ਬਦ ਦਾ ਅਭਿਆਸ ਨਿੱਤ ਕਰਦਾ ਹੈ । ਹੋਰ ਕੋਈ ਕੰਮ ਵਿਗੜ ਜਾਇ ਤਾਂ ਵਿਗੜ ਜਾਇ, ਪਰ ਉਹ ਸ਼ਬਦ ਅਭਿਆਸ ਵਿਚ ਅਟਕ ਨਹੀਂ ਪੈਣ ਦਿੰਦਾ ।** ਅਭਿਆਸ ਕਰਦੇ ਕਰਦੇ, ਅਹਿਸਤਾ, ਅੰਦਰੋਂ ਔਗੁਣ ਤੇ ਵਿਕਾਰ ਦੂਰ ਹੋਈ ਜਾਂਦੇ ਹਨ । ਹਉਮੈ, ਜੋ ਸਭ ਵਿਕਾਰਾਂ ਦੀ ਜੜ੍ਹ ਹੈ, ਘਟਣੀ ਸ਼ੁਰੂ ਹੋ ਜਾਂਦੀ ਹੈ :

ਗੁਰਮੁਖਿ ਇਹੁ ਮਨੁ ਲਇਆ ਸਵਾਰਿ ॥
ਹਉਮੈ ਵਿਚਹੁ ਤਜੈ ਵਿਕਾਰ ॥੩॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੬੫)

ਗੁਰਮੁਖ ਨੂੰ ਨਾਮ ਦੀ ਸੋਝੀ ਅੰਦਰ ਪੈਂਦੀ ਹੈ । ਇਸ ਮਾਰਗ ਤੇ progressive (ਸਿਲਸਿਲੇਵਾਰ) ਤਰੱਕੀ ਹੁੰਦੀ ਹੈ । ਜਿਉਂ ਜਿਉਂ ਅਭਿਆਸੀ ਗੁਰੂ ਸਾਹਿਬ ਜੀ ਦੇ ਬਚਨ ਨੂੰ ਪਾਲਦਾ ਹੈ ਅਤੇ ਮਨ ਦੀ ਮੱਤ ਨੂੰ ਤਿਆਗਦਾ ਹੈ, ਤਿਉਂ ਤਿਉਂ ਮਨ ਮਲੀਨਤਾ ਛੱਡਦਾ ਹੈ ਅਤੇ ਰਾਹ ਖੁੱਲ੍ਹੀ ਜਾਂਦਾ ਹੈ ।

ਹਨੇਰੇ ਨੂੰ ਦੂਰ ਕਰਨ ਦਾ ਉਪਾਇ ਹੈ ਚਾਨਣ ਕਰ ਦਿਉ । ਤਿਵੇਂ, ਮਨ ਦੇ ਵਿਕਾਰਾਂ ਨੂੰ ਦੂਰ ਕਰਨ ਦੀ ਜੁਗਤਿ ਹੈ ਇਸ ਨੂੰ ਪ੍ਰਭੂ ਦੀ ਯਾਦ ਵਿੱਚ ਲਾ ਦਿਉ । ਪ੍ਰਭੂ ਖੁਦ ਨਿਰਮਲ ਤੋਂ ਨਿਰਮਲ ਹੋਣ ਕਰਕੇ, ਉਸ ਮਨ ਨੂੰ ਵੀ ਨਿਰਮਲ ਕਰ ਦਿੰਦਾ ਹੈ ਜਿਸ ਵਿੱਚ ਉਸ ਦੀ ਯਾਦ ਹੋਵੇ, ਉਸ ਦਾ ਸਿਮਰਨ ਹੋਵੇ ।

ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥

ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੬੩)

ਇਹ ਖੁੱਲ੍ਹ ਹੈ : ਭਾਵੇਂ ਕੋਈ ਆਪਣੇ ਮਨੋਬਲ ਨੂੰ ਸੰਸਾਰ ਦੇ ਪਦਾਰਥਾਂ ਅਤੇ ਰਸਾਂ ਲਈ ਖਰਚ ਕਰ ਦਏ ਅਤੇ ਭਾਵੇਂ ਨਾਮ ਦੀ ਪ੍ਰਾਪਤੀ ਲਈ । ਪ੍ਰੰਤੂ ਇਕ ਫਰਕ ਹੈ । ਜਿਹੜਾ ਸੰਸਾਰੀ ਪਦਾਰਥਾਂ ਅਤੇ ਰਸਾਂ ਲਈ ਮਨੋਬਲ ਖਰਚ ਕਰੇਗਾ, ਉਹ ਵਿਛੋੜਾ, ਦੁੱਖ, ਕਲੇਸ਼ ਆਦਿ ਨੂੰ ਪਾਵੇਗਾ । ਪਰ ਜਿਹੜਾ ਨਾਮ ਪ੍ਰਾਪਤੀ ਲਈ, ਪ੍ਰਭੂ ਦੇ ਸਿਮਰਨ ਵਿਚ ਮਨੋਬਲ ਨੂੰ ਵਰਤੇਗਾ, ਉਹ ਹੋਰ ਸ਼ਕਤੀਸ਼ਾਲੀ ਹੋਵੇਗਾ, ਉੱਚਤਾ ਨੂੰ ਪਾਵੇਗਾ ; ਐਸੀ ਉੱਚਤਾ ਕਿ ਵਿਰੋਧੀ ਹਾਲਾਤ ਉਸ ਨੂੰ ਦਬਾ ਨਹੀਂ ਸਕਦੇ ਅਤੇ ਸੁੱਖ ਸ਼ਾਂਤੀ, ਵਿਗਾਸ ਅਤੇ ਵਿਸਮਾਦ ਨੂੰ ਪ੍ਰਾਪਤ ਹੁੰਦਾ ਹੈ । ਗੁਰਬਾਣੀ ਦਾ ਕਥਨ ਹੈ :

ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੬੩)

## ਪ੍ਰੇਰਕ ਸ਼ਬਦ :

ਧਨਾਸਰੀ ਮਹਲਾ ੩ ॥
ਮਨੁ ਮਰੈ ਧਾਤੁ ਮਰਿ ਜਾਇ ॥
ਬਿਨੁ ਮਨ ਮੂਏ ਕੈਸੇ ਹਰਿ ਪਾਇ ॥
ਇਹੁ ਮਨੁ ਮਰੈ ਦਾਰੂ ਜਾਣੈ ਕੋਇ ॥
ਮਨੁ ਸਬਦਿ ਮਰੈ ਬੂਝੈ ਜਨੁ ਸੋਇ ॥੧॥
ਜਿਸ ਨੋ ਬਖਸੇ ਹਰਿ ਦੇ ਵਡਿਆਈ ॥
ਗੁਰ ਪਰਸਾਦਿ ਵਸੈ ਮਨਿ ਆਈ ॥ ਰਹਾਉ ॥
ਗੁਰਮੁਖਿ ਕਰਣੀ ਕਾਰ ਕਮਾਵੈ ॥
ਤਾ ਇਸੁ ਮਨ ਕੀ ਸੋਝੀ ਪਾਵੈ ॥
ਮਨੁ ਮੈ ਮਤੁ ਮੈਗਲ ਮਿਕਦਾਰਾ ॥
ਗੁਰੁ ਅੰਕਸੁ ਮਾਰਿ ਜੀਵਾਲਣਹਾਰਾ ॥੨॥
ਮਨੁ ਅਸਾਧੁ ਸਾਧੈ ਜਨੁ ਕੋਈ ॥
ਅਚਰੁ ਚਰੈ ਤਾ ਨਿਰਮਲੁ ਹੋਈ ॥
ਗੁਰਮੁਖਿ ਇਹੁ ਮਨੁ ਲਇਆ ਸਵਾਰਿ ॥
ਹਉਮੈ ਵਿਚਹੁ ਤਜੈ ਵਿਕਾਰ ॥੩॥
ਜੋ ਧੁਰਿ ਰਖਿਅਨੁ ਮੇਲਿ ਮਿਲਾਇ ॥
ਕਦੇ ਨ ਵਿਛੁੜਹਿ ਸਬਦਿ ਸਮਾਇ ॥
ਆਪਣੀ ਕਲਾ ਆਪੇ ਪ੍ਰਭੁ ਜਾਣੈ ॥
ਨਾਨਕ ਗੁਰਮੁਖਿ ਨਾਮੁ ਪਛਾਣੈ ॥੪॥੬॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੬੫)

# ਧਰਮ ਵੱਲ ਕਿਉਂ

ਵਰਤਮਾਨ ਯੁੱਗ ਦੇ ਮਨੁੱਖ ਦਾ ਅਤੇ ਖਾਸ ਕਰ ਪੜ੍ਹੇ ਲਿਖੇ ਨੌਜੁਆਨ ਦਾ ਇਕ ਸਵਾਲ ਹੈ : ਧਰਮ ਵੱਲ ਕਿਉਂ ਜਾਈਏ ? ਪ੍ਰਮੇਸ਼ਰ ਦਾ ਰਾਹ ਕਿਉਂ ਅਪਣਾਈਏ ? ਉਹ ਸਵਾਲੀ ਜਵਾਬ ਮੰਗਦਾ ਹੈ, ਟਾਲਮਟੋਲ ਨਹੀਂ ।

ਇਨਸਾਨ ਦੇਖਦਾ ਹੈ ਕਿ ਹਰ ਕਰਮ ਦਾ, ਜਾਂ ਹਰ ਮਾਰਗ ਦਾ ਕੁਝ ਲਾਭ ਹੈ, gain ਹੈ । ਜਿਵੇਂ, ਜੇ ਬੱਚਾ ਸਕੂਲ ਅਥਵਾ ਕਾਲਜ ਜਾਵੇ, ਤਾਂ ਵਿੱਦਿਆ ਦੀ ਪ੍ਰਾਪਤੀ ਹੁੰਦੀ ਹੈ । ਜੇ ਵੱਡਾ ਹੋ ਕੇ ਖੇਤੀਬਾੜੀ ਕਰੇ, ਤਾਂ ਅੰਨ ਧਨ ਦੀ ਪ੍ਰਾਪਤੀ ਹੁੰਦੀ ਹੈ । ਜੇ ਨੌਕਰੀ ਕਰੇ, ਤਾਂ ਤਨਖਾਹ ਮਿਲਦੀ ਹੈ । ਜਦ ਹੋਰ ਸਭ ਕੰਮਾਂ ਵਿਚ ਪ੍ਰਾਪਤੀ ਹੈ, ਤਾਂ ਇਸ ਮਾਰਗ ਪੁਰ ਭੀ ਪ੍ਰਾਪਤੀ ਹੋਣੀ ਚਾਹੀਏ । ਉਹ ਪ੍ਰਾਪਤੀ ਕੀ ਹੈ ? ਇਸ ਬਾਰੇ ਵਿਚਾਰ ਕਰਨੀ ਹੈ ।

ਗੁਰਮਤ ਦੱਸਦੀ ਹੈ (ਅਤੇ ਇਹ ਹੀ ਹਰ ਵਿਅਕਤੀ ਦਾ ਜ਼ਾਤੀ ਤਜਰਬਾ ਹੈ) ਕਿ ਜੋ ਕੁਝ ਵੀ ਨਜ਼ਰ ਅਉਂਦਾ ਹੈ, ਇਹ ਪੂਰਨ ਨਹੀਂ । ਇਸ ਦੀ ਪ੍ਰਾਪਤੀ ਨਾਲ ਪੂਰਣਤਾ, ਜਾਂ perfection, ਨਹੀਂ ਆਉਂਦੀ ਅਤੇ ਨਾ ਹੀ ਪੂਰਨ ਰੱਜ ਆਉਂਦਾ ਹੈ । ਹਾਂ, ਦੁਨੀਆਂ ਦੇ ਪਦਾਰਥਾਂ ਦੀ ਲੋੜ ਤਾਂ ਹੈ, ਪਰ ਇਹ ਲੋੜ relative (ਸੰਬੰਧ-ਸੂਚਕ) ਮੁੱਲ ਰੱਖਦੀ ਹੈ, ultimate (ਅੰਤਮ) ਮੁੱਲ ਨਹੀਂ । ਇਹ ਹੀ ਵਜ੍ਹਾ ਹੈ ਕਿ ਇਹਨਾਂ ਪਦਾਰਥਾਂ ਦੀ ਪ੍ਰਾਪਤੀ ਨਾਲ ਪੂਰਣਤਾ ਅਤੇ ਰੱਜ ਨਹੀਂ ਮਿਲਦੇ । ਇਸ ਬਾਰੇ ਗੁਰਮਤ ਦਾ ਵਿਚਾਰ ਹੈ:

*ਧਨੁ ਸੰਪੈ ਮਾਇਆ ਸੰਚੀਐ ਅੰਤੇ ਦੁਖਦਾਈ ॥*
*ਘਰ ਮੰਦਰ ਮਹਲ ਸਵਾਰੀਅਹਿ ਕਿਛੁ ਸਾਥਿ ਨ ਜਾਈ ॥*
*ਹਰ ਰੰਗੀ ਤੁਰੇ ਨਿਤ ਪਾਲੀਅਹਿ ਕਿਤੈ ਕਾਮਿ ਨ ਆਈ ॥*
*ਜਨ ਲਾਵਹੁ ਚਿਤੁ ਹਰਿ ਨਾਮ ਸਿਉ ਅੰਤਿ ਹੋਇ ਸਖਾਈ ॥*

ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਸੁਖੁ ਪਾਈ ॥ ੧੫ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੪੮)

ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ ॥
ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ ॥ ੧ ॥
ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ ॥
ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ ॥ਰਹਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੭੨)

ਜ਼ਾਤੀ ਤਜਰਬੇ ਦੀ ਬਿਨਾ ਤੇ ਹਰ ਮਨੁੱਖ ਜਾਣਦਾ ਹੈ ਕਿ ਦੁਨੀਆਂ ਦੇ ਪਦਾਰਥ ਰੱਜ ਦੇਣ ਤੋਂ ਅਸਮਰਥ ਹਨ । ਲੇਕਨ ਫਿਰ ਭੀ, ਇਹ balanced (ਸਮਤਾਵਾਲਾ) ਦ੍ਰਿਸ਼ਟੀ ਨਹੀਂ ਧਾਰਦਾ ਜਿਸ ਕਰਕੇ ਹਰ ਮਨੁੱਖ ਅੰਦਰੋਂ, ਕਿਸੇ ਨਾ ਕਿਸੇ ਕਾਰਨ ਕਰਕੇ, ਜਲ ਰਿਹਾ ਹੈ :

ਗੁਝੀ ਭਾਹਿ ਜਲੈ ਸੰਸਾਰਾ ਭਗਤ ਨ ਬਿਆਪੈ ਮਾਇਆ ॥ ੪ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੭੮)

ਪਦਾਰਥਵਾਦ ਦੇ ਉਲਟ, ਗੁਰੂ ਸਾਹਿਬ ਜੀ ਦਾ ਮਾਰਗ ਜਾਂ ਪ੍ਰਮੇਸ਼ਰ ਦਾ ਰਾਹ ਮਨੁੱਖ ਨੂੰ ਪੂਰਣਤਾ ਤਥਾ ਰੱਜ ਵੱਲ ਲੈ ਜਾਂਦਾ ਹੈ । ਗੁਰੂ ਸਾਹਿਬ ਜੀ ਦੱਸਦੇ ਹਨ ਕਿ ਸਿਰਫ ਪ੍ਰਮੇਸ਼ਰ ਹੀ ਇਕ ਸੱਚਾਈ ਹੈ ਜਿਸ ਦੀ ਯਾਦ ਮਨੁੱਖ ਨੂੰ ਪੂਰਣ ਬਣਾ ਦਿੰਦੀ ਹੈ ਕਿਉਂਕਿ ਉਹ ਖੁਦ 'ਪੂਰਾ ਪ੍ਰਭ' ਹੈ ਅਤੇ ਉਸ ਦੀ ਅਰਾਧਣਾ ਇਨਸਾਨ ਨੂੰ ਦ੍ਰਿਸ਼ਟਮਾਨ ਜਗਤ ਕੋਲੋਂ ਬੇਮੁਥਾਜ ਕਰ ਦਿੰਦੀ ਹੈ । ਗੁਰਵਾਕ ਹੈ :

ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਹਰਿ ਜਨ ਪੂਰੇ ਸਹੀ ਜਾਣਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੫੧)

ਜੋ ਗੁਰਮੁਖਿ ਹਰਿ ਆਰਾਧਦੇ ਤਿਨ ਚੂਕੀ ਜਮ ਕੀ ਜਗਤ ਕਾਣਿ ॥ ੨੨ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੫੧)

ਕਈ ਸ਼ਿਕਾਇਤ ਕਰਦੇ ਹਨ ਕਿ ਕਈ ਸਾਲਾਂ ਤੋਂ ਧਰਮ ਦੇ ਰਸਤੇ ਪੁਰ ਚੱਲਣ ਦਾ ਉਪਰਾਲਾ ਕਰਦੇ ਹਾਂ, ਗੁਰੂ ਸਾਧ ਸੰਗਤ ਦੀ ਹਾਜ਼ਰੀ ਭਰਦੇ ਹਾਂ ਪਰ ਰਾਹ ਨਹੀਂ ਖੁਲ੍ਹਦਾ । ਇਹ ਠੀਕ ਹੈ । ਗੁਰਮਤ ਮਾਰਗ ਦਾ ਭੇਦ ਕਿਵੇਂ ਸਮਝ ਵਿਚ ਆਵੇ ? ਇਹ ਇਕ ਮਸਲਾ ਹੈ, ਇਕ ਅੜੌਨੀ ਹੈ ।

ਪੜਚੋਲ ਕਰਿਆਂ ਪਤਾ ਲੱਗਦਾ ਹੈ ਕਿ ਜਿਨ੍ਹਾਂ ਸੱਜਣਾਂ ਦੀ ਉੱਪਰ ਕਹੀ ਸ਼ਿਕਾਇਤ ਹੈ, ਉਹ ਗੁਰੂ ਸਾਹਿਬ ਜੀ ਪਾਸ ਹਾਜ਼ਰੀ ਤਾਂ ਠੀਕ ਦੇਰ ਤੋਂ ਦੇ ਰਹੇ ਹਨ, ਪ੍ਰੰਤੂ ਉਹਨਾਂ ਦੇ ਮਨ ਗੁਰੂ ਪਾਸ ਹਾਜ਼ਰ ਨਹੀਂ ਹੁੰਦੇ । ਉਹਨਾਂ ਦੇ ਮਨ ਐਸੀਆਂ ਖੇਲਾਂ ਕਰ ਰਹੇ ਹੁੰਦੇ ਹਨ ਜਿਵੇਂ ਜਨਮਸਾਖੀ ਵਿਚ ਲੋਧੀ ਨਵਾਬ ਦੌਲਤ ਖਾਂ ਦਾ ਜ਼ਿਕਰ ਹੈ; ਜਿਸ ਦਾ ਮਨ ਘੋੜੇ ਖਰੀਦਣ ਅਤੇ ਸਰੀਰ ਕਰਕੇ ਨਮਾਜ਼ ਪੜ੍ਹ ਰਿਹਾ ਸੀ । ਗੁਰੂ ਮਹਾਰਾਜ ਜੀ ਨੇ ਦੱਸਿਆ ਕਿ ਐਸੀ ਨਮਾਜ਼ ਪਰਵਾਨ ਨਹੀਂ ।

**ਜਦ ਤੱਕ ਬੀਜ ਧਰਤੀ ਦੇ ਅੰਦਰ ਨਹੀਂ ਜਾਂਦਾ, ਫਲੀਭੂਤ ਨਹੀਂ ਹੁੰਦਾ । ਤਿਵੇਂ, ਜਦ ਤੱਕ ਗੁਰਸ਼ਬਦ ਮਨ ਵਿਚ ਅੰਦਰ ਨਹੀਂ ਜਾਂਦਾ, ਤਦ ਤੱਕ ਮਾਰਗ ਨਹੀਂ ਖੁੱਲ੍ਹਦਾ ।** ਜੇ ਬੀਜ ਨਹੀਂ, ਤਾਂ ਫ਼ਲ਼ ਨਹੀਂ । ਜੇ ਮਨ ਹਾਜ਼ਰ ਨਹੀਂ, ਤਾਂ ਨਾਮ ਮਾਰਗ ਦੀ ਪ੍ਰਾਪਤੀ ਨਹੀਂ । ਉੱਗਣਾ, ਜਾਂ ਫਲੀਭੂਤ ਤਾਂ ਉਹ ਹੋਣਾ ਹੈ ਜੋ ਜੀਅ ਦੇ ਅੰਦਰ ਹੈ , ਹੋਰ ਤਾਂ ਐਵੇਂ ਰੌਲ਼ਾ ਹੈ ।

*ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੭੪)

**ਗੁਰੂ ਮਾਰਗ ਵਿਚ ਇਕ ਸ਼ਰਤ ਹੈ,** condition **ਹੈ । ਉਹ ਇਹ ਕਿ ਮਾਰਗ ਤਦ ਖੁੱਲ੍ਹੂ, ਜੇ ਮਨ ਹਾਜ਼ਰ ਹੋਊ ।**

*ਗੁਰ ਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ ॥*
*ਨਾਨਕ ਸਤਿਗੁਰੁ ਤਾਂ ਮਿਲੈ ਜਾ ਮਨੁ ਰਹੈ ਹਦੂਰਿ ॥ ੨ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੪)

ਨਾਨਕ ਕਾਮਣਿ ਸਾ ਪਿਰ ਭਾਵੈ ਸਬਦੇ ਰਹੈ ਹਦੂਰੇ ॥ ੨ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੬੮)

ਗੁਰਦਵਾਰੇ ਜਾਣਾ, ਸ਼ਬਦ ਕੀਰਤਨ ਦਾ ਕਰਨਾ ਜਾਂ ਸੁਣਨਾ, ਅਤੇ ਸਿਮਰਨ ਅਭਿਆਸ ਦਾ ਪਕਾਣਾ ਸਿਰਫ ਇਸ ਲਈ ਹੈ ਕਿ ਮਨ ਨੂੰ ਹਾਜ਼ਰ ਰੱਖਿਆ ਜਾਵੇ, ਇਸ ਨੂੰ ਹੋਰਨਾਂ ਵਸਤੂਆਂ ਅਤੇ ਰੁਚੀਆਂ ਤੋਂ ਪਰ੍ਹੇ ਹਟਾ ਕੇ ਪ੍ਰਭੂ ਦੀ ਹਾਜ਼ਰੀ ਵਿਚ ਖੜ੍ਹਾ ਕੀਤਾ ਜਾਵੇ ।

ਗੁਰੂ ਸਾਹਿਬ ਜੀ ਦੇ ਹਜ਼ੂਰ ਹਾਜ਼ਰੀ ਲਗਵਾਉਣ ਦੀ ਇਕ ਨਵੀਂ ਰੀਤੀ ਜ਼ੋਰ ਪਕੜ ਰਹੀ ਹੈ । ਕਈ ਸੱਜਣ ਸਮਝਦੇ ਹਨ ਕਿ ਸੌ ਡੇਢ ਸੌ ਰੁਪਿਆ ਖਰਚ ਕਰਕੇ ਅਖੰਡ ਪਾਠ ਕਰਵਾ ਲੋ ਅਤੇ ਰੁਮਾਲਾ ਬਸਤਰ ਅਦਿ ਚੜ੍ਹਾ ਦਿਉ, ਤਾਂ ਗੁਰੂ ਦੇ ਹਜ਼ੂਰ ਹਾਜ਼ਰੀ ਲੱਗ ਜਾਂਦੀ ਹੈ । ਪ੍ਰੰਤੂ ਇਹ ਬਾਤ ਠੀਕ ਨਹੀਂ । ਐਸੇ ਪੁਰਸ਼ ਭੁਲੇਖੇ ਵਿਚ ਹਨ । ਗੁਰੂ ਸਾਹਿਬ ਜੀ ਭਾਵਨਾ ਦੇਖਦੇ ਹਨ, ਭੇਟਾ ਨਹੀਂ । ਜੇ ਭੇਟਾ ਨਾਲ ਹਾਜ਼ਰੀ ਲੱਗਦੀ ਹੋਵੇ ਤਾਂ ਨਿਰਧਨ ਆਦਮੀ ਕਦੀ ਹਾਜ਼ਰੀ ਲਗਵਾ ਨਹੀਂ ਸਕਦਾ । ਗੁਰੂ ਘਰ ਵਿਚ ਤਾਂ :

ਲੇਖਾ ਲਿਖੀਐ ਮਨ ਕੈ ਭਾਇ ॥
ਨਾਨਕ ਭੀਜੈ ਸਾਚੈ ਨਾਇ ॥ ੨ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੩੭)

ਗੋਵਿੰਦ ਭਾਉ ਭਗਤ ਦਾ ਭੁਖਾ ॥

(ਭਾਈ ਗੁਰਦਾਸ ਜੀ - ਵਾਰ ੧੦)

ਕਿਵੇਂ ਪਤਾ ਲੱਗੇ ਅਤੇ ਕੀ ਨਿਸ਼ਾਨੀ ਹੈ ਜੋ ਮਨ ਹਾਜ਼ਰੀ ਦੇ ਰਿਹਾ ਹੈ ਅਤੇ ਪ੍ਰਭੂ ਮਾਰਗ ਵੱਲ ਜਾ ਰਿਹਾ ਹੈ ? ਗੁਰੂ ਸਾਹਿਬ ਜੀ ਇਸ ਦਾ ਜਵਾਬ ਦਿੰਦੇ ਹਨ ਕਿ ਅੰਦਰੋਂ ਤ੍ਰਿਸ਼ਨਾ ਘਟਣੀ ਸ਼ੁਰੂ ਹੋ ਜਾਂਦੀ ਹੈ, ਅੰਦਰ ਇਕ ਟਿਕਾਓ ਅਤੇ ਰੱਜ ਪਰਤੀਤ ਹੁੰਦਾ ਹੈ, ਜੀਵਨ ਰਸਮਈ ਸ਼ਾਂਤ ਅਤੇ ਭਰਪੂਰ ਭਾਸਣ ਲੱਗ ਜਾਂਦਾ ਹੈ ।

ਸਤਿਗੁਰਿ ਸੇਵਿਐ ਸੁਖੁ ਪਾਇਆ ਸਚੈ ਸਬਦਿ ਵੀਚਾਰਿ ॥
ਅੰਦਰਹੁ ਤ੍ਰਿਸਨਾ ਭੁਖ ਗਈ ਸਚੈ ਨਾਇ ਪਿਆਰਿ ॥
ਨਾਨਕ ਨਾਮਿ ਰਤੇ ਸਹਜੇ ਰਜੇ ਜਿਨਾ ਹਰਿ ਰਖਿਆ ਉਰਿ ਧਾਰਿ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੪੭)

ਐਸਾ ਰੱਜ ਅਤੇ ਸੁਖ ਦੇਣ ਵਾਲਾ ਪ੍ਰਭੂ ਹੈ ਕਿੱਥੇ ? ਇਸ ਦਾ ਉੱਤਰ ਗੁਰਬਾਣੀ ਦਿੰਦੀ ਹੈ :

ਘਟਿ ਘਟਿ ਰਵਿ ਰਹਿਆ ਬਨਵਾਰੀ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੯੭)

ਸੋ ਨਾਮ ਰਸ ਹੈ ਤਾਂ ਅੰਦਰ । ਪ੍ਰੰਤੂ ਪ੍ਰਾਪਤ ਨਹੀਂ ਹੁੰਦਾ ਕਿਉਂਕਿ ਅੰਦਰਲਾ ਹੋਰ ਰਸਾਂ ਵਿਚ ਲਿਪਤ ਹੋਇਆ ਹੈ । ਜਦ ਤੱਕ ਅੰਦਰੋਂ ਅਨ-ਰਸਾਂ ਦਾ ਡੇਰਾ ਪੁੱਟਿਆ ਨਾ ਜਾਵੇ, ਨਾਮ ਰਸ ਕਿੱਥੇ ਅਤੇ ਕਿਵੇਂ ਆਇ ? ਗੁਰੂ ਸਾਹਿਬ ਜੀ ਪੁੱਛਦੇ ਹਨ :

ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥
ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥
ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥ ੨ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੫)

**ਮਨੋਵਿਗਿਆਨੀਆਂ ਦੀ** theory **(ਸਿਧਾਂਤ) ਹੈ ਅਤੇ ਧਾਰਮਿਕ ਵਿਚਾਰਧਾਰਾ ਦਾ ਨਿਰਣਾ ਹੈ ਕਿ ਮਨੁੱਖੀ ਮਨ ਜਿਸ ਚੀਜ਼ ਦਾ ਬਾਰੰਬਾਰ ਧਿਆਨ ਕਰੇ, ਮਨੁੱਖ ਵੈਸਾ ਹੀ ਬਣ ਜਾਂਦਾ ਹੈ ।** ਗੁਰਬਾਣੀ ਦਾ ਕਥਨ ਹੈ :

ਜੈਸਾ ਸੇਵੈ ਤੈਸੋ ਹੋਇ ॥ ੪ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੨੩)

**ਇਸੇ ਲਈ ਗੁਰਮਤ ਵਿਚ ਬਾਰੰਬਾਰ ਪ੍ਰਭੂ ਸਿਮਰਨ ਤੇ ਜ਼ੋਰ ਹੈ । ਜਿਉਂ ਜਿਉਂ ਅੰਦਰਲਾ ਪ੍ਰਭੂ ਸਿਮਰਨ ਵਿਚ ਵਾਧਾ ਕਰਦਾ ਹੈ, ਤਿਉਂ ਤਿਉਂ**

**ਤਰੱਕੀ ਹੁੰਦੀ ਹੈ ਅਤੇ ਮਨੁੱਖ ਵਿਚ ਉਹ ਗੁਣ ਪਰਵੇਸ਼ ਕਰਨ ਲੱਗ ਜਾਂਦੇ ਹਨ ਜੋ ਪ੍ਰਭੂ ਵਿਚ ਹਨ ।** ਅੰਤਮ ਦਸ਼ਾ ਕੀ ਹੁੰਦੀ ਹੈ, ਇਸ ਦਾ ਜ਼ਿਕਰ ਗੁਰਬਾਣੀ ਨੇ ਇਸ ਪ੍ਰਕਾਰ ਕੀਤਾ ਹੈ :

*ਆਸਾ ਮਹਲਾ ੫ ॥*
*ਨਾ ਓਹੁ ਮਰਤਾ ਨਾ ਹਮ ਡਰਿਆ ॥*
*ਨਾ ਓਹੁ ਬਿਨਸੈ ਨਾ ਹਮ ਕੜਿਆ ॥*
*ਨਾ ਓਹੁ ਨਿਰਧਨੁ ਨਾ ਹਮ ਭੂਖੇ ॥*
*ਨਾ ਓਸੁ ਦੂਖੁ ਨ ਹਮ ਕਉ ਦੂਖੇ ॥੧॥*
*ਅਵਰੁ ਨ ਕੋਊ ਮਾਰਨਵਾਰਾ ॥*
*ਜੀਅਉ ਹਮਾਰਾ ਜੀਉ ਦੇਨਹਾਰਾ ॥੧॥ਰਹਾਉ॥*
*ਨਾ ਉਸੁ ਬੰਧਨ ਨਾ ਹਮ ਬਾਧੇ ॥*
*ਨਾ ਉਸੁ ਧੰਧਾ ਨਾ ਹਮ ਧਾਧੇ ॥*
*ਨਾ ਉਸੁ ਮੈਲੁ ਨ ਹਮ ਕਉ ਮੈਲਾ ॥*
*ਓਸੁ ਅਨੰਦੁ ਤ ਹਮ ਸਦ ਕੇਲਾ ॥੨॥*
*ਨਾ ਉਸੁ ਸੋਚੁ ਨ ਹਮ ਕਉ ਸੋਚਾ ॥*
*ਨਾ ਉਸੁ ਲੇਪੁ ਨ ਹਮ ਕਉ ਪੋਚਾ ॥*
*ਨਾ ਉਸੁ ਭੂਖ ਨ ਹਮ ਕਉ ਤ੍ਰਿਸਨਾ ॥*
*ਜਾ ਉਹੁ ਨਿਰਮਲੁ ਤਾਂ ਹਮ ਜਚਨਾ॥੩॥*
*ਹਮ ਕਿਛੁ ਨਾਹੀ ਏਕੈ ਓਹੀ ॥*
*ਆਗੈ ਪਾਛੈ ਏਕੋ ਸੋਈ ॥*
*ਨਾਨਕ ਗੁਰਿ ਖੋਏ ਭ੍ਰਮ ਭੰਗਾ ॥*
*ਹਮ ਓਇ ਮਿਲਿ ਹੋਏ ਇਕ ਰੰਗਾ ॥੪॥੩੨॥੮੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੯੧)

ਦਾਤ ਪਿਆਰੀ ਲੱਗਦੀ ਹੈ ਅਤੇ ਦਿਸਦੀ ਹੈ । ਠੀਕ ਹੈ । ਜੇ ਦਾਤ ਸੋਹਣੀ ਹੈ, ਪਿਆਰੀ ਹੈ, ਤਾਂ ਅਦ੍ਰਿਸ਼ਟ ਦਾਤਾ ਕਿਤਨਾ ਸੋਹਣਾ ਤੇ ਪਿਆਰਾ ਹੋਊ ? ਇਸ ਵਾਸਤੇ, ਗੁਰਮਤ ਕਹਿੰਦੀ ਹੈ ਕਿ **ਦਾਤ ਨੂੰ ਮਾਣੋ ਬੇਸ਼ੱਕ, ਪ੍ਰੰਤੂ ਆਪਾ ਦਾਤੇ ਨਾਲ ਲਗਾਓ ।** ਕੋਈ ਚਿੱਤਰ ਭਾਵੇਂ ਕਿਤਨਾ ਸੋਹਣਾ ਹੋਵੇ, ਚਿਤ੍ਰਕਾਰ ਵਾਂਗ ਨਹੀਂ ਹੋ ਸਕਦਾ । ਤਿਵੇਂ, ਦਾਤ ਭਾਵੇਂ ਕਿਤਨੀ ਚੰਗੀ ਹੋਵੇ, ਦਾਤੇ ਦੇ ਤੁਲ ਨਹੀਂ ਹੋ ਸਕਦੀ । ਕਬੀਰ ਜੀ ਦਾ ਬਚਨ ਹੈ :

ਚਚਾ ਰਚਿਤ ਚਿਤ੍ਰ ਹੈ ਭਾਰੀ ॥
ਤਜਿ ਚਿਤ੍ਰੈ ਚੇਤਹੁ ਚਿਤਕਾਰੀ ॥
ਚਿਤ੍ਰ ਬਚਿਤ੍ਰ ਇਹੈ ਅਵਝੇਰਾ ॥
ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ ॥ ੧੨ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੪੧)

ਅਲਬੱਤਾ ਇਕ ਬਾਤ ਹੈ । ਸੁਚੱਜੀ ਅਤੇ ਸੁਘੜ ਦ੍ਰਿਸ਼ਟੀ ਨੂੰ ਦਾਤ ਵਿਚੋਂ ਦਾਤਾ ਯਾਦ ਆਉਂਦਾ ਹੈ । ਇਹ ਮੁਬਾਰਕ ਹੈ । ਜੇ ਚਿਤ੍ਰ ਨੂੰ ਦੇਖ ਕੇ ਚਿਤ੍ਰਕਾਰ ਦੀ ਯਾਦ ਆਵੇ, ਸੁਹਪਣ ਨੂੰ ਦੇਖ ਕੇ 'ਹੁਸਨਲ ਚਰਾਗ' ਦੀ ਯਾਦ ਆਵੇ ਤਾਂ ਧਨ ਭਾਗ । ਇਸ ਨੂੰ ਧਿਆਨ ਦੁਆਰਾ ਸਿਮਰਨ ਕਹਿੰਦੇ ਹਨ, ਤਥਾ ਸਾਕਾਰ ਦੇ ਧਿਆਨ ਨਾਲ ਨਿਰੰਕਾਰ ਦੀ ਯਾਦ ।

ਯਾਦ ਵਧ ਕੇ ਲਿਵ ਹੋ ਜਾਂਦੀ ਹੈ । ਐਸੀ ਅਵਸਥਾ ਵਿੱਚ, ਅਭਿਆਸੀ ਸਭ ਪਾਸਿਓਂ ਟੁੱਟ ਕੇ, ਇਕ ਅਕਾਲ ਪੁਰਖ ਵਿਚ ਲਿਵ ਲੀਣ ਹੋਇਆ ਹੁੰਦਾ ਹੈ; ਸੁਰਤੀ ਦ੍ਰਿਸ਼ਟਮਾਨ ਵੱਲੋਂ ਟੁੱਟ ਕੇ, ਅਦ੍ਰਿਸ਼ਟ ਵਿਚ ਖੁੱਭੀ ਹੁੰਦੀ ਹੈ । ਇਹ ਗੁਰਮਤ ਦੇ ਸਿਮਰਨ ਦਾ ਸਿਖਰ ਹੈ । ਇਸ ਸਿਖਰ ਤੇ ਪਹੁੰਚਣ ਲਈ, ਮਨ ਅਤੇ ਇੰਦ੍ਰੀਆਂ ਨੂੰ ਕਿਸੇ ਸੇਧ ਵਿਚ ਰੱਖਣਾ ਹੁੰਦਾ ਹੈ, ਕਿਸੇ ਜ਼ਾਬਤੇ ਜਾਂ discipline ਵਿਚ ਲਿਆਉਣਾ ਹੁੰਦਾ ਹੈ, ਜਿਸ ਦਾ ਵਰਣਨ ਗੁਰਬਾਣੀ ਨੇ ਇਸ ਪਰਕਾਰ ਕੀਤਾ ਹੈ :

ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥

ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੧੭)

ਐਸਾ ਅਭਿਆਸ ਪਕਾਣ ਨਾਲ ਦਾਤ ਵੀ ਮਿਲਦੀ ਹੈ ਅਤੇ ਦਾਤਾ ਵੀ । ਦੀਨ ਵੀ ਸੰਵਰਦਾ ਅਤੇ ਦੁਨੀਆਂ ਵੀ ।

ਹਲਤਿ ਪਲਤਿ ਮੁਖ ਊਜਲੇ ਸਾਚੇ ਕੇ ਗੁਣ ਸਾਰਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੯)

ਇਹ ਹੀ ਸਭ ਤੋਂ ਵੱਡਾ ਲਾਭ ਹੈ ਪ੍ਰਭੂ ਮਾਰਗ ਨੂੰ ਧਾਰਨ ਕਰਨ ਦਾ ਜਾਂ ਧਰਮ ਅਥਵਾ ਰੁਹਾਨੀਅਤ ਨੂੰ ਅਪਨਾਣ ਦਾ । ਇਸ ਲਈ ਉੱਚਿਤ ਹੈ ਜੋ ਪ੍ਰਮੇਸ਼ਰ ਦਾ ਰਾਹ ਅਪਣਾਇਆ ਜਾਇ ।
ਪ੍ਰੰਤੂ ਇਹ ਅਭਿਆਸ ਪਕਾਣਾ ਇਸ ਤਰ੍ਹਾਂ ਹੈ ਜਿਵੇਂ ਕੱਪੜੇ ਨੂੰ ਰੰਗਣਾ । ਜਿਵੇਂ ਕੱਪੜੇ ਨੂੰ ਰੰਗਣ ਲਈ ਜਰੂਰੀ ਹੈ ਕਿ ਉਹ ਰੰਗ ਵਾਲੇ ਘੜੇ ਵਿਚ ਡਿੱਗੇ, ਤਿਵੇਂ, ਨਾਮ ਰੰਗ ਦੇ ਮਾਰਗ ਉੱਪਰ ਚੱਲਣ ਲਈ ਜ਼ਰੂਰੀ ਹੈ ਕਿ ਸਤਿਗੁਰ ਅੱਗੇ, ਗੁਰਸ਼ਬਦ ਅੱਗੇ ਢਹਿ ਪਵੇ, ਜੋ ਮਟਕੇ ਵਾਂਗ ਭਰਪੂਰ ਹੈ ।
**ਇਸ ਮਾਰਗ ਪੁਰ ਕਈ ਰੁਕਾਵਟਾਂ ਜਾਂ ਬਾਧੇ ਹਨ । ਸਭ ਤੋਂ ਵੱਡੀ ਰੁਕਾਵਟ ਮਨੁੱਖ ਦਾ ਆਪਣਾ ਮਨ ਹੈ । ਮਨ ਤੋਂ ਭਾਵ ਹੈ ਸੰਕਲਪਾਂ ਵਿਕਲਪਾਂ ਅਤੇ ਸੰਸਕਾਰਾਂ ਦਾ ਸਮੁੱਚਾ ਸੰਗ੍ਰਹਿ – ਜੋ ਜੀਵ ਜਨਮ ਜਨਮਾਂਤ੍ਰਾਂ ਤੋਂ ਆਪਣੇ ਨਾਲ ਲਈ ਆਉਂਦਾ ਹੈ । ਜੀਵ ਨੇ ਜੋ ਜਨਮਾਂ ਜਨਮਾਂਤ੍ਰਾਂ ਵਿਚ ਕਰਮ ਕੀਤੇ ਹਨ, ਉਹ ਕਰਮ ਆਪਣਾ ਪ੍ਰਭਾਵ, ਰੁਚੀਆਂ** (tendencies) **ਜਾਂ ਸੰਕਲਪ ਵਿਕਲਪ ਦੇ ਰੂਪ ਵਿਚ ਛੱਡ ਜਾਂਦੇ ਹਨ – ਜੋ ਬੜੇ ਸ਼ਕਤੀਸ਼ਾਲੀ ਹੋ ਗਏ ਹੁੰਦੇ ਹਨ । ਇਹਨਾਂ ਸ਼ਕਤੀਆਂ ਜਾਂ** forces **ਤਥਾ ਰੁਚੀਆਂ** (tendencies) **ਨਾਲ ਜੋ ਘੋਲ ਕਰਨਾ, ਹੈ ਉਹ ਪਰਮਾਰਥ ਮਾਰਗ ਨੂੰ ਧਾਰਨ ਕਰਨਾ ਹੈ ।**

**ਸਿਮਰਨ ਖੰਡਾ ਹੈ ਜਿਸ ਦੇ ਬਲ ਨਾਲ ਵਿਰੋਧੀ ਸ਼ਕਤੀ ਨਾਲ ਘੋਲ ਕੀਤਾ ਜਾਂਦਾ ਹੈ । ਜਿਉਂ ਜਿਉਂ ਇਹ ਘੋਲ ਜਾਂ** struggle **ਜਾਰੀ ਰਹਿੰਦਾ ਹੈ,**

**ਤਿਵੇਂ ਤਿਵੇਂ ਇਸੀ ਮਨ ਵਿਚੋਂ ਉਹ ਸ਼ਕਤੀ ਪ੍ਰਗਟਦੀ ਹੈ ਜੋ ਇਸ ਨੂੰ ਆਪਣੇ ਮੂਲ ਸੋਮੇ ਵੱਲ ਪ੍ਰੇਰਦੀ ਹੈ ।**

ਜਦ ਇਹ ਸ਼ਕਤੀ ਪ੍ਰਬਲ ਹੋ ਜਾਂਦੀ ਹੈ, ਤਦ ਉਹਨਾਂ ਵਿਰੋਧੀ ਸ਼ਕਤੀਆਂ ਦਾ ਬਲ ਕਮਜ਼ੋਰ ਹੋ ਜਾਂਦਾ ਹੈ । ਭਾਵ ਹੈ ਕਿ ਸੰਸਾਰੀ ਮਨ ਉਲਟ ਕੇ ਜਾਂ convert ਹੋ ਕੇ, ਪਰਮਾਰਥੀ ਹੋ ਜਾਂਦਾ ਹੈ । ਇਸ ਮਾਰਗ ਦੇ ਪਾਂਧੀ (ਜਿਸ ਦਾ ਮਨ ਉਲਟ ਕੇ ਨਿਰਮਲ ਅਤੇ ਪਰਮਾਰਥੀ ਹੋ ਗਿਆ ਹੋਵੇ) ਨੂੰ ਅਸੀਂ ਗੁਰਮੁਖ ਕਹਿ ਸਕਦੇ ਹਾਂ ।

ਇਸ ਮਾਰਗ ਪੁਰ ਕਦਮ-ਬ-ਕਦਮ ਤੁਰਿਆ ਜਾਂਦਾ ਹੈ । ਜਿਵੇਂ ਛੱਤ ਦੀ ਸਿਖਰ ਤੇ ਪੁੱਜਣ ਲਈ ਪਉੜੀ ਪਉੜੀ ਚੜ੍ਹਦੀ ਹੈ ਤਿਵੇਂ ਇਸ ਮਾਰਗ ਦੀ ਗੱਲ ਹੈ :

ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭)

ਪਉੜੀ ਦੇ ਇਕ ਟੰਬੇ ਪੁਰ ਚੜ੍ਹਨ ਨਾਲ, ਦੂਜੇ ਟੰਬੇ ਚੜ੍ਹਨ ਦੀ ਸ਼ਕਤੀ ਮਿਲਦੀ ਹੈ । ਇਸੇ ਤਰ੍ਹਾਂ ਸਿਮਰਨ ਅਭਿਆਸ ਦੀ ਪਹਿਲੀ ਪਰਪੱਕ ਹੋਈ ਅਵਸਥਾ, ਦੂਜੀ ਦੀ ਯੋਗਤਾ ਦਿੰਦੀ ਹੈ ਅਤੇ ਇਸੇ ਤਰ੍ਹਾਂ ਅੱਗੇ ਤਰੱਕੀ ਹੁੰਦੀ ਹੈ । ਜਿਹੜੇ ਸੱਜਣ ਬਗੈਰ ਅਭਿਆਸ ਕਮਾਈ ਦੇ, ਬਗੈਰ ਪਰਪੱਕਤਾ ਦੇ, ਜੋਤਿ-ਪਰਕਾਸ਼ ਦੀਆਂ ਗੱਲਾਂ ਕਰਦੇ ਹਨ, ਉਹ ਉਸ ਤਰ੍ਹਾਂ ਹਨ ਜਿਵੇਂ ਪ੍ਰਾਇਮਰੀ ਕਲਾਸ ਦਾ ਬੱਚਾ ਐਮ ਏ (M.A.) ਦੇ standard ਵਾਲਾ ਹੋਣ ਦਾ ਦਾਅਵਾ ਕਰੇ । ਐਸੇ ਪੁਰਸ਼ ਬਜਾਏ ਤਰੱਕੀ ਕਰਨ ਦੇ, ਸੁਣੀਆਂ ਸੁਣਾਈਆਂ ਕਲਪਤ (imaginative) ਸੋਚਾਂ ਵਿਚ ਭਟਕਦੇ ਰਹਿੰਦੇ ਹਨ । ਇਹ ਇਕ ਭੁਲੇਖਾ ਹੈ ਜਿਸ ਤੋਂ ਬਚਣ ਦੀ ਖਾਸ ਲੋੜ ਹੈ ।

ਭੁਲੇਖਿਆਂ ਤੋਂ ਬਚਣ ਨਾਲ, ਰੁਕਾਵਟਾਂ ਘਟਦੀਆਂ ਹਨ । ਰੁਕਾਵਟਾਂ ਦੇ ਹਟਣ ਨਾਲ, ਮਾਰਗ ਵੱਲ ਤਰੱਕੀ ਹੁੰਦੀ ਹੈ । ਮਾਰਗ ਪੁਰ ਤਰੱਕੀ ਹੋਣ ਨਾਲ, ਭੇਦ ਉਗੜਦੇ ਹਨ ਅਤੇ ਅੰਦਰ ਤ੍ਰਿਪਤੀ, ਸ਼ਾਂਤੀ, ਅਡੋਲਤਾ,

ਭਰਪੂਰਤਾ ਵਿਚ ਵਾਧਾ ਹੁੰਦਾ ਹੈ ।

ਪ੍ਰੇਰਕ ਸ਼ਬਦ :

ਸੋਰਠਿ ਮਹਲਾ ੧ ॥
ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ ॥
ਮੈਕਿਆ ਮਾਗਉ ਕਿਛੁ ਥਿਰੁ ਨ ਰਹਾਈ ਹਰਿਦੀਜੈ ਨਾਮੁ ਪਿਆਰੀ ਜੀਉ॥੧॥
ਘਟਿ ਘਟਿ ਰਵਿ ਰਹਿਆ ਬਨਵਾਰੀ ॥
ਜਲਿ ਥਲਿ ਮਹੀਅਲਿ ਗੁਪਤੋ ਵਰਤੈ
ਗੁਰ ਸਬਦੀ ਦੇਖਿ ਨਿਹਾਰੀ ਜੀਉ ॥ ਰਹਾਉ ॥
ਮਰਤ ਪਇਆਲ ਅਕਾਸੁ ਦਿਖਾਇਓ ਗੁਰਿ ਸਤਿਗੁਰਿ ਕਿਰਪਾ ਧਾਰੀ ਜੀਉ ॥
ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ ਘਟ ਭੀਤਰਿ ਦੇਖੁ ਮੁਰਾਰੀ ਜੀਉ ॥੨॥
ਜਨਮ ਮਰਨ ਕਉ ਇਹੁ ਜਗੁ ਬਪੁੜੋ ਇਨਿ ਦੂਜੈ ਭਗਤਿ ਵਿਸਾਰੀ ਜੀਉ ॥
ਸਤਿਗੁਰੁ ਮਿਲੈ ਤ ਗੁਰਮਤਿ ਪਾਈਐ ਸਾਕਤ ਬਾਜੀ ਹਾਰੀ ਜੀਉ ॥੩॥
ਸਤਿਗੁਰ ਬੰਧਨ ਤੋੜਿ ਨਿਰਾਰੇ ਬਹੁੜਿ ਨ ਗਰਭ ਮਝਾਰੀ ਜੀਉ ॥
ਨਾਨਕ ਗਿਆਨ ਰਤਨੁ ਪਰਗਾਸਿਆ
ਹਰਿ ਮਨਿ ਵਸਿਆ ਨਿਰੰਕਾਰੀ ਜੀਉ ॥੪॥੮॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੯੭)

# ਨਾਇ ਰਤੇ ਸੇ

ਇਨਸਾਨੀ ਜ਼ਿੰਦਗੀ ਦਾ ਅਧਿਐਨ ਦੱਸਦਾ ਹੈ (ਅਤੇ ਇਹ ਹੀ ਧਰਮ ਗ੍ਰੰਥਾਂ ਦਾ ਨਿਰਣਾ ਹੈ) ਕਿ ਚਾਰ ਪਰਕਾਰ ਦੇ ਮਨੁੱਖ ਪ੍ਰਮੇਸ਼ਰ ਦੀ ਸ਼ਰਨ ਵੱਲ ਪ੍ਰੇਰਤ ਹੁੰਦੇ ਹਨ :

੧. ਦੁਖੀ
੨. ਜਗਿਆਸੂ
੩. ਜ਼ਰੂਰਤਮੰਦ, ਤਥਾ ਲੋੜਵੰਦ
੪. ਆਸ਼ਕ ਜਾਂ ਪ੍ਰੇਮੀ

ਭਾਵੇਂ ਕੋਈ ਕਿਸੇ ਵਜ੍ਹਾ ਕਰਕੇ ਪ੍ਰਭੂ ਵੱਲ ਰੁਖ ਕਰੇ, ਇਕ ਬਿਰਤੀ ਜਾਂ attitude of mind ਜਿਹੜਾ ਸਫ਼ਲਤਾ ਲਈ ਧਾਰਨ ਕਰਨਾ ਪਊ, ਉਹ ਹੈ ਜਾਚਕ ਦਾ । ਜਿਤਨਾ ਚਿਰ ਕੋਈ ਜਾਚਕ ਨਹੀਂ ਬਣਦਾ, ਉਤਨਾ ਚਿਰ ਦਾਤ ਨਹੀਂ ਮਿਲਦੀ ।

*ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੯੭)

*ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ ॥*
*ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੨੦)

ਇਹ ਹੈ ਮਨ ਦਾ ਝੁਕਾਓ, ਜਾਂ attitude, ਜੋ ਗੁਰਮਤ ਦ੍ਰਿੜਾਂਦੀ ਹੈ । ਵਿਚਾਰਵਾਨ ਮਨ ਹੀ ਜਾਚਕ ਬਣਦਾ ਹੈ । **ਬਗੈਰ ਵਿਚਾਰ ਦੇ, ਮਾਰਗ ਪੁਰ ਤਰੱਕੀ ਨਹੀਂ ਹੁੰਦੀ । ਇਸ ਲਈ, ਪੜ੍ਹਨਾ ਸੁਣਨਾ ਤਾਂ ਸਫ਼ਲ ਹੈ ਜੇ ਨਾਲ ਵਿਚਾਰ ਕੀਤਾ ਜਾਇ ।**

ਚੂੰਕਿ ਗੁਰਮਤ ਮਨੁੱਖ ਨੂੰ ਜਾਚਕ ਹੋਣ ਲਈ ਪ੍ਰੇਰਦੀ ਹੈ । ਇਸ ਲਈ ਗੁਰੂ

ਘਰ ਵਿਚ ਅਰਦਾਸ ਦੀ ਮਹਿਮਾ ਹੈ । ਅਰਦਾਸ ਦਾ ਅਰਥ ਹੈ : ਨੇੜੇ ਹੋ ਕੇ ਅਤੇ ਇਕ ਚਿੱਤ ਹੋ ਕੇ ਬੇਨਤੀ ਕਰਨੀ, ਜਾਂ ਜਾਚਨਾ ਕਰਨੀ । ਕੋਈ ਔਕੜ ਆਵੇ, ਕੋਈ ਸਰੀਰਕ ਰੋਗ ਆ ਜਾਵੇ, ਕੋਈ ਮਾਨਸਿਕ ਰੁਕਾਵਟ ਹੋਵੇ, ਕੋਈ ਲੋਕ ਪਰਲੋਕ ਦਾ ਮਸਲਾ ਹੋਵੇ - ਸਭ ਕਾਰਜਾਂ ਲਈ ਅਰਦਾਸ ਕਰੇ, ਅਰਾਧਣਾ ਕਰੇ, ਜਾਚਨਾ ਕਰੇ ।

*ਮੇਰੇ ਮਨ ਭਜੁ ਰਾਮ ਨਾਮੁ ਸਭਿ ਅਰਥਾ ॥*
*ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ਬਿਨੁ ਨਾਵੈ ਜੀਵਨੁ ਬਿਰਥਾ ॥ ਰਹਾਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੯੬)

*ਹਰਿ ਜਨ ਸਿਮਰਹੁ ਹਿਰਦੈ ਰਾਮ ॥*
*ਹਰਿ ਜਨ ਕਉ ਅਪਦਾ ਨਿਕਟਿ ਨ ਆਵੈਪੂਰਨ ਦਾਸ ਕੇ ਕਾਮ ॥੧॥ਰਹਾਉ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੦੨)

ਤਾਂਕਿ ਜਾਚਨਾ ਜਾਂ ਅਰਦਾਸ ਸਫ਼ਲ ਹੋਵੇ, ਕਦੇ ਬਿਰਥੀ ਨਾ ਜਾਵੇ, ਗੁਰਮਤ ਕਹਿੰਦੀ ਹੈ ਕਿ ਅਰਦਾਸ ਜਨ ਜਾਂ ਸੇਵਕ ਬਣ ਕੇ ਕਰੇ :

*ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੧੯)

ਜਨ ਜਾਂ ਸੇਵਕ ਬਣਨ ਤੋਂ ਮੁਰਾਦ ਹੈ ਗੁਰੂ-ਅਕਾਲ ਪੁਰਖ ਨੂੰ ਆਪਣਾ ਆਸਰਾ ਜਾਣੇ, ਅੰਦਰ ਉਸ ਦੀ ਓਟ ਰੱਖੇ । ਜੇ ਅੰਦਰਲਾ ਟੇਕ ਆਸਰਾ ਨਹੀਂ ਰੱਖਦਾ, ਅਥਵਾ ਜਨ ਨਹੀਂ ਬਣਦਾ, ਤਾਂ ਉਸ ਦੀ ਅਰਦਾਸ ਇਵੇਂ ਹੈ ਜਿਵੇਂ ਕੋਈ ਦੋ ਬੇੜੀਆਂ ਵਿਚ ਪੈਰ ਰੱਖ ਕੇ ਦਰਿਆ ਪਾਰ ਕਰਨਾ ਚਾਹੇ । ਇਕ ਤੋਂ ਵੱਧ ਬੇੜੀਆਂ ਵਿਚ ਪੈਰ ਰੱਖਣ ਨਾਲ, ਪਾਰ ਨਹੀਂ ਹੋ ਸਕੀਦਾ । ਇਸੇ ਤਰ੍ਹਾਂ ਹੀ ਉਹ ਅਰਦਾਸ ਹੈ ਜੋ ਬਗੈਰ ਇਕ ਅਕਾਲ ਪੁਰਖ ਵਿਚ ਭਰੋਸਾ ਰੱਖਣ ਦੇ ਕੀਤੀ ਜਾਵੇ ।

*ਸੇਵਕ ਕੀ ਅਰਦਾਸਿ ਪਿਆਰੇ ॥*

ਜਪਿ ਜੀਵਾ ਪ੍ਰਭ ਚਰਣ ਤੁਮਾਰੇ ॥੧॥ ਰਹਾਉ ॥
ਦਇਆਲ ਪੁਰਖ ਮੇਰੇ ਪ੍ਰਭ ਦਾਤੇ ॥
ਜਿਸਹਿ ਜਨਾਵਹੁ ਤਿਨਹਿ ਤੁਮ ਜਾਤੇ ॥੨॥
ਸਦਾ ਸਦਾ ਜਾਈ ਬਲਿਹਾਰੀ ॥
ਇਤ ਉਤ ਦੇਖਉ ਓਟ ਤੁਮਾਰੀ ॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੬੨)

ਜੋ ਗੁਰਬਾਣੀ ਦੇ ਨੇੜੇ ਆਉਂਦਾ ਹੈ, ਉਹ ਗੁਰੂ-ਅਕਾਲ ਪੁਰਖ ਦੇ ਨੇੜੇ ਆਉਂਦਾ ਹੈ ਕਿਉਂਕਿ ਗੁਰਬਾਣੀ ਉਸ ਦੀ ਆਵਾਜ਼ ਹੈ, ਹੁਕਮ ਹੈ :

ਅਗਮ ਅਗੋਚਰੁ ਸਚੁ ਸਾਹਿਬੁ ਮੇਰਾ ॥
ਨਾਨਕੁ ਬੋਲੈ ਬੋਲਾਇਆ ਤੇਰਾ ॥੪॥੨੩॥੨੯॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੪੩)

ਕਹਿਓ ਪ੍ਰਭੂ ਸੁ ਭਾਖਿ ਹੋਂ ॥ ਕਿਸੂ ਨ ਕਾਨ ਰਾਖਿ ਹੋਂ ॥

(ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ - ਬਚਿਤ੍ਰ ਨਾਟਕ)

ਬਾਣੀ ਗੁਰੂ ਸਾਹਿਬ ਜੀ ਦਾ ਸਰੂਪ ਹੈ, ਜੋ ਸ਼ਬਦ ਰਾਹੀਂ, ਗੁਰੂ-ਅਕਾਲ ਪੁਰਖ ਨਾਲ ਮੇਲ ਕਰਾਂਦੀ ਹੈ । ਇਸ ਲਈ, ਜੋ ਗੁਰਬਾਣੀ ਨਾਲ ਜੁੜਦਾ ਹੈ, ਉਹ ਗੁਰੂ ਸਾਹਿਬ ਜੀ ਨਾਲ ਜੁੜਦਾ ਹੈ, ਨਿਰੰਕਾਰ ਨਾਲ ਜੁੜਦਾ ਹੈ ।

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੮੨)

ਤੂ ਬੇਅੰਤੁ ਕੋ ਵਿਰਲਾ ਜਾਣੈ ॥
ਗੁਰ ਪ੍ਰਸਾਦਿ ਕੋ ਸਬਦਿ ਪਛਾਣੈ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੬੨)

ਨਾਨਕ ਘਟਿ ਘਟਿ ਏਕੋ ਵਰਤਦਾ ਸਬਦਿ ਕਰੇ ਪਰਗਾਸ ॥੫੯॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੪੨੦)

ਸਬਦੁ ਬੀਚਾਰਿ ਭਏ ਨਿਰੰਕਾਰੀ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੦੪)

ਮਨੁੱਖ ਜਦ ਤੋਂ ਹੋਸ਼ ਸੰਭਾਲਦਾ ਹੈ, ਤਦ ਤੋਂ ਇਕ ਦੁਸ਼ਮਨ ਹੈ ਜੋ ਇਸ ਨੂੰ ਪਰੇਸ਼ਾਨ ਕਰਦਾ ਹੈ । ਉਹ ਹੈ ਡਰ, ਖਤਰਾ, ਭੈ । ਕਿਸੇ ਨਾ ਕਿਸੇ ਸ਼ਕਲ ਵਿਚ, ਕੋਈ ਨਾ ਕੋਈ ਭੈ ਬਣਿਆ ਰਹਿੰਦਾ ਹੈ - ਕਦੀ ਮਾਨਸਿਕ ਡਰ, ਕਦੀ ਸਰੀਰਕ ਖਤਰਾ, ਕਦੀ ਵਿਵਹਾਰਕ ਖਤਰਾ । ਇਹ ਭੈ ਜਾਂ ਖਤਰੇ ਇਸ ਦਾ ਮਾਰਗ ਰੋਕੀ ਰੱਖਦੇ ਹਨ, ਤਰੱਕੀ ਨਹੀਂ ਹੋਣ ਦਿੰਦੇ । ਇਹ ਕਿਵੇਂ ਦੂਰ ਹੋਣ ? ਗੁਰੂ ਮਤ ਦੱਸਦੀ ਹੈ ਕਿ ਇਸ ਦਾ ਇੱਕੋ ਇੱਕ ਰਸਤਾ ਹੈ - ਉਹ ਹੈ ਉਸ ਸ਼ਕਤੀ ਨਾਲ, ਉਸ ਸਪਿਰਿਟ (Spirit) ਨਾਲ ਇੱਕ ਮਿੱਕ ਹੋ ਜਾਏ, ਉਸ ਨਾਲ ਪਿਆਰ ਜਾਂ ਭਗਤੀ ਭਾਵ ਪੈਦਾ ਕਰੇ ਜੋ ਖੁਦ ਨਿਰਭਓ ਹੈ ।

ਭਗਵੰਤ ਭਗਤ ਕਉ ਭਉ ਕਿਛੁ ਨਾਹੀ ਆਦਰੁ ਦੇਵਤ ਜਾਮ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੦੨)

ਗੁਰਬਾਣੀ, ਉਸ ਨਿਰਭਉ ਨਿਰੰਕਾਰ ਦਾ ਹੁਕਮ ਹੋਣ ਕਰ ਕੇ, ਉਸ ਨੂੰ ਵੀ ਨਿਰਭਉ ਕਰ ਦਿੰਦੀ ਹੈ ਜੋ ਇਸ ਦਾ ਪੱਲਾ ਫੜਦਾ ਹੈ - ਜੋ ਇਸ ਦੇ ਆਸ਼ੇ ਨਾਲ ਰਚ ਮਿਚ ਜਾਂਦਾ ਹੈ ।

ਗੁਰਬਾਣੀ ਦਾ ਕੀ ਆਸ਼ਾ ਹੈ ? ਇਸ ਦਾ ਆਸ਼ਾ ਹੈ ਮਨੁੱਖ ਨੂੰ ਪ੍ਰਭੂ ਭਗਤੀ ਪਰਦਾਨ ਕਰਨਾ, ਪ੍ਰਭੂ ਦੇ ਰੰਗ ਵਿਚ ਰੰਗਣਾ ਤਾਂ ਕਿ ਇਸ ਦਾ ਕਲਿਆਣ ਹੋ ਸਕੇ । ਮਨੁੱਖ ਨੂੰ ਸੰਬੋਧਨ ਕਰਦਿਆਂ ਬਾਣੀ ਕਹਿੰਦੀ ਹੈ :

ਗੁਰ ਕੀ ਮਤਿ ਤੂੰ ਲੇਹਿ ਇਆਨੇ ॥

ਭਗਤਿ ਬਿਨਾ ਬਹੁ ਡੂਬੇ ਸਿਆਨੇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੮੮)

ਭਗਤੀ ਮਾਰਗ ਨੂੰ ਭਗਤੀ ਯੋਗ ਵੀ ਕਹਿੰਦੇ ਹਨ। ਪਰ ਗੁਰਮਤ ਵਿਚ ਯੋਗ ਸ਼ਬਦ ਤੋਂ ਭਾਵ ਉਹ ਜੁਗਤ ਜਾਂ ਤਰੀਕੇ ਨਹੀਂ ਜਿਹੜੇ ਪਿਛਲੇ ਸਮਿਆਂ ਵਿਚ ਵਰਤੇ ਜਾਂਦੇ ਸਨ। ਪਿਛਲੇ ਸਮੇਂ ਦਾ ਯੋਗ-ਮਾਰਗ ਕੀੜੀ ਮਾਰਗ ਸੀ। ਇਸ ਵਿਚ ਤਰੱਕੀ ਬਹੁਤ ਹੌਲੀ ਸੀ ਅਤੇ ਹਠ ਕਰਮ ਤਥਾ ਰਿੱਧੀ ਸਿੱਧੀ ਦੀ ਪ੍ਰਾਪਤੀ ਉੱਪਰ ਵਿਸ਼ੇਸ਼ ਜ਼ੋਰ ਸੀ।

ਪਰੰਤੂ, ਭਗਤੀ ਮਾਰਗ ਇਕ ਐਸਾ ਬਿਹੰਗਮ ਮਾਰਗ ਹੈ ਜਿਸ ਵਿਚ ਪੰਛੀ ਵਾਂਗ ਉਡਾਰੀ ਹੈ। ਇਸ ਮਾਰਗ ਤੇ ਤਰੱਕੀ ਸਹਿਲੀ ਅਤੇ ਜਲਦੀ ਹੈ। ਇਥੇ ਰਿੱਧੀ ਸਿੱਧੀ ਤੇ ਜ਼ੋਰ ਨਹੀਂ, ਬਲਕਿ ਪ੍ਰਭੂ ਪ੍ਰਾਪਤੀ ਤੇ ਜ਼ੋਰ ਹੈ। ਪ੍ਰਭੂ ਪ੍ਰਾਪਤੀ ਇਕ ਫਲ ਹੈ ਜੋ ਦੂਰ ਬ੍ਰਿਛ ਉੱਪਰ ਲੱਗਾ ਹੈ ਅਤੇ ਜਿਸ ਦੀ ਪ੍ਰਾਪਤੀ ਦਾ ਮਾਰਗ ਹੈ ਭਗਤੀ।

ਇਹ ਮਾਰਗ ਅੰਤਰਮੁਖੀ ਹੈ। ਇਸ ਦਾ ਭੇਦ ਉਸ ਨੂੰ ਮਿਲੂ ਜੋ ਆਪਣੇ ਅੰਦਰ ਦਾਖਿਲ ਹੋਊ :

ਅੰਦਰੁ ਖੋਜੈ ਤਤੁ ਲਹੈ ਪਾਏ ਮੋਖ ਦੁਆਰੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੫੦)

ਇਵੇਂ ਹੀ ਬੁੱਲ੍ਹੇ ਸ਼ਾਹ ਨੇ ਕਿਹਾ ਹੈ :

*ਤਿਨ ਪਾਇਆ ਭੇਦ ਕਲੰਦਰ ਦਾ। ਜਿਨ ਖੋਲ੍ਹਿਆ ਰਾਹ ਆਪਣੇ ਅੰਦਰ ਦਾ।*

ਬੁੱਲ੍ਹੇ ਸ਼ਾਹ

ਜਿਨ੍ਹਾਂ ਨੇ ਅੰਦਰਲਾ ਜੰਦਰਾ ਖੋਲ੍ਹਿਆ, ਉਹਨਾਂ ਨੇ ਇਸ ਮਾਰਗ ਨੂੰ ਪਾ ਲਿਆ, ਪੰਥ ਨੂੰ ਧਾਰਨ ਕਰ ਲਿਆ।

**ਰੋਜ਼ ਰੋਜ਼ ਆਪਣੇ ਅੰਦਰ ਦਾਖਿਲ ਹੋਣ ਦਾ ਅਭਿਆਸ ਕਰਨਾ ਹੈ। ਜਿਉਂ**

## ਜਿਉਂ ਇਸ ਅਭਿਆਸ ਵਿਚ ਵਾਧਾ ਹੋਵੇ, ਤਿਉਂ ਤਿਉਂ ਪਰੇਸ਼ਾਨੀ ਘਟਦੀ ਹੈ :

*ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੨੭)

ਜਦ ਇਨਸਾਨ ਆਪਣੇ ਅੰਦਰ ਦਾਖਿਲ ਹੋਣ ਦਾ ਉਪਰਾਲਾ ਕਰਦਾ ਹੈ, ਤਾਂ ਵੇਖਦਾ ਹੈ ਕਿ ਉਹ ਖੁਦ ਹੀ ਆਪਣੇ ਅੱਗੇ ਇਕ ਰੁਕਾਵਟ ਹੈ । ਇਸ ਰੁਕਾਵਟ ਦਾ ਨਾਮ ਹੈ : ਹਉਮੈ ।

*ਹਉਮੈ ਮੇਰਾ ਵਡ ਰੋਗੁ ਹੈ ਵਿਚਹੁ ਠਾਕਿ ਰਹਾਇ ॥੨੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੫੬)

ਇਹ ਹਉਮੈ ਕਈ ਰੂਪ ਧਾਰਨ ਕਰ ਕੇ ਅੱਗੇ ਆਉਂਦੀ ਹੈ : ਆਪਣੇ ਆਪ ਨੂੰ ਉੱਤਮ ਮਿਥਣਾ (ਜਿਸ ਨੂੰ superiority complex ਵੀ ਕਹਿੰਦੇ ਹਨ), ਆਪਣੇ ਆਪ ਨੂੰ ਗੁਣਵਾਨ ਜਾਣਨਾ, ਉੱਚੇ ਉਹਦੇ ਵਾਲਾ ਸਮਝਣਾ, ਧਨਾਢ ਜਾਣਨਾ, ਕੁਲਵੰਤ, ਪਤਵੰਤ ਜਾਣਨਾ, ਇਤਿਆਦ ।

ਭਗਤੀ ਮਾਰਗ ਐਸੇ ਯਮ ਜਾਂ ਅਭਿਆਸ ਦੀ ਪਰੋੜਤਾ ਕਰਾਂਦਾ ਹੈ ਜਿਸ ਕਰਕੇ ਸੁਰਤੀ ਨੂੰ, ਐਸੇ ਸਭ ਕਿਸਮ ਦੀਆਂ ਅਹੰਗਮਈ ਬਿਰਤੀਆਂ ਅਤੇ ਵਿਚਾਰਾਂ ਤੋਂ ਨਫੀ ਕਰ ਕੇ, ਨਿਰਲੇਪ ਅਤੇ ਨਿਆਰਾ ਜਾਂ ਅੱਡ ਰੱਖਿਆ ਜਾਵੇ ।

ਅਹੰਗਮਈ ਬਿਰਤੀ ਪਹਾੜ ਦੀ ਚੋਟੀ ਦੀ ਨਿਆਈਂ ਹੈ - ਜਿਥੇ ਵਰਖਾ ਪੈਂਦੀ ਹੈ, ਪਰ ਉਸ ਦਾ ਪਾਣੀ ਨਹੀਂ ਟਿਕਦਾ । ਇੰਜ ਸਮਝੋ ਕਿ ਇਹ ਬਿਰਤੀ ਉਲਟੇ ਕਟੋਰੇ ਵਾਂਗ ਹੈ - ਜਿਸ ਉੱਪਰ ਬਾਰਸ਼ ਪੈਂਦੀ ਹੈ, ਪਰ ਅੰਦਰ ਉਸ ਦਾ ਖਾਲੀ ਰਹਿੰਦਾ ਹੈ । ਇਸੇ ਤਰ੍ਹਾਂ ਅਕਾਲ ਪੁਰਖ ਦੀ ਮਿਹਰ ਹੈ, ਜੋ ਸਭ ਉੱਪਰ ਹੋ ਰਹੀ ਹੈ ।

ਸਭਨਾ ਉਪਰਿ ਨਦਰਿ ਪ੍ਰਭ ਤੇਰੀ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੯)

ਪਰੰਤੂ, ਅਹੰਗਮਈ ਬਿਰਤੀ ਪਹਾੜ ਦੀ ਚੋਟੀ ਵਾਂਗ ਜਾਂ ਉਲਟੇ ਕਟੋਰੇ ਵਾਂਗ ਹੋਣ ਕਰ ਕੇ, ਉਸ ਨੂੰ ਸਵੀਕਾਰ ਨਹੀਂ ਕਰਦੀ ।

ਭਗਤੀ ਮਾਰਗ ਦਾ ਵਿਸ਼ੇਸ਼ ਜ਼ੋਰ ਇਸ ਬਾਤ ਉੱਪਰ ਹੈ ਕਿ ਮਨੁੱਖ ਦਾ ਮਨ ਹਮੇਸ਼ਾ receptive (ਸੁਗ੍ਰਾਹਕ) ਰਹੇ । ਉਹ ਹਰ ਵਕਤ ਨਿਮਰਤਾ ਧਾਰਨਾ ਅਪਣਾਇ ਜਿਸ ਕਰ ਕੇ ਮਿਹਰ ਪ੍ਰਾਪਤੀ ਲਈ, ਮਨ ਦੇ ਦਰਵਾਜ਼ੇ ਖੁੱਲ੍ਹੇ ਰਹਿਣ । ਇਹ ਹੀ ਵਜ੍ਹਾ ਹੈ ਕਿ ਗੁਰਮਤ ਵਿਚ ਮਿੱਠਤ ਤੇ ਨਿਮਰਤਾ ਉੱਪਰ ਬਹੁਤ ਜ਼ੋਰ ਹੈ :

ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੭੦)

ਜਦ ਹੰਗਤਾ ਹੱਲਾ ਬੋਲੇ ਜਾਂ ਹੰਗਤਾ ਦੇ ਆਸਾਰ ਨਜ਼ਰ ਆਉਣ, ਅਰਦਾਸ ਕਰੇ, ਸਤਸੰਗ ਕਰੇ ।

ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੭੪)

ਭਜਨ ਪਾਠ ਉਸ ਦਾ ਸਫਲ ਹੈ ਜੋ ਹੰਗਤਾ ਭਾਵ ਛੱਡ ਕੇ, ਦਾਸਾ ਭਾਵ ਅਪਣਾਂਦਾ ਹੈ । ਇਹ ਇਸ ਮਾਰਗ ਵਿਚ "ਆਪਣੇ ਆਪ ਨੂੰ ਸੋਧਣਾ ਅਖਵਾਉਂਦਾ" ਹੈ । ਜਿਵੇਂ ਅਨ-ਸੋਧੀ ਧਰਤੀ ਵਿਚ ਪਾਇਆ ਬੀਜ ਫਲ ਨਹੀਂ ਦਿੰਦਾ, ਤਿਵੇਂ ਅਨ-ਸੋਧੇ ਮਨ ਨੂੰ ਭਜਨ ਬੰਦਗੀ ਦਾ ਸਹੀ ਫਲ ਨਹੀਂ ਲੱਗਦਾ । ਮਨ ਦੀ ਸੁਧਾਈ ਦਾ ਮੁੱਖ ਸਾਧਨ ਹੈ ਸ਼ਬਦ ।

ਬਿਨੁ ਸਬਦੈ ਸੁਧੁ ਨ ਹੋਵਈ ਜੇ ਅਨੇਕ ਕਰੈ ਸੀਗਾਰ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੫੧)

## ਸਤਸੰਗ ਇਕ ਨਿਯਮ ਹੈ ਜਿਹੜਾ ਮਨ ਦੀ ਸੁਧਾਈ ਲਈ ਅਤਿ ਸਹਾਇਕ

ਹੁੰਦਾ ਹੈ । ਇਕੱਲੇ ਆਪਣੇ ਆਪ ਕੀਤੇ ਭਜਨ ਪਾਠ ਨਾਲ ਪੂਰੀ ਤਰੱਕੀ ਨਹੀਂ ਹੁੰਦੀ । ਸਤਸੰਗ ਵਿਚ ਇਕ ਕਲਾ ਹੈ, ਇਕ ਗੁਪਤ ਸ਼ਕਤੀ ਹੈ, ਜੋ ਤਰੱਕੀ ਵਿਚ ਸਹਾਇਤਾ ਦਿੰਦੀ ਹੈ । ਇਸੇ ਲਈ ਗੁਰਵਾਕ ਹੈ :

*ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੧੮)

ਹਾਂ, ਸਹੀ ਲਾਭ ਤਦ ਹੁੰਦਾ ਹੈ ਜੇ ਮੇਲਾ ਹਮਖਿਆਲਾਂ ਦਾ ਹੋਵੇ, ਭਾਵੇਂ ਥੋੜ੍ਹੇ ਹੋਣ, ਜਿਸ ਨੂੰ ਫ਼ਕਰਾਂ ਦੀ ਬੋਲੀ ਵਿਚ 'ਚਾਰ ਯਾਰੀ' ਕਹਿੰਦੇ ਹਨ ।

ਪੁਰਾਣਾ ਸਿਧਾਂਤ ਸੀ ਕਿ ਸੰਸਾਰ ਤੋਂ ਕਿਨਾਰਾ-ਕਸ਼ ਹੋ ਕੇ ਪਰੇ ਪਹਾੜਾਂ ਦੀਆਂ ਕੰਦਰਾਂ ਵਿਚ ਜਾ ਵਾਸਾ ਕਰੋ ਜੇ ਭਜਨ ਭਗਤੀ ਕਰਨੀ ਹੈ । ਇਸ ਨੂੰ ਇਕਾਂਤ ਵਾਸ ਕਹਿੰਦੇ ਸਨ । ਪਰੰਤੂ ਗੁਰਮਤ ਕਹਿੰਦੀ ਹੈ : ਲੋੜ ਕੰਦਰਾਂ ਵਿਚ ਜਾਣ ਦੀ ਨਹੀਂ, ਬਲਕਿ ਮਨ ਨੂੰ ਇਕਾਂਤ ਕਰਨ ਦੀ ਹੈ । ਇਸ ਨੂੰ ਸਭ ਮੰਦ ਬਿਰਤੀਆਂ ਤੋਂ ਹਟਾ ਕੇ ਆਪਣੇ ਆਪ ਵਿਚ ਟਿਕਾਣ ਦੀ ਹੈ ।

*ਸੋ ਇਕਾਂਤੀ ਜਿਸੁ ਰਿਦਾ ਥਾਇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੮੦)

ਜੇ ਇਹ ਨਹੀਂ ਅਤੇ ਇਸ ਦੇ ਉਲਟ :

*ਦੇਸੁ ਛੋਡਿ ਪਰਦੇਸਹਿ ਧਾਇਆ ॥*
*ਪੰਚ ਚੰਡਾਲ ਨਾਲੇ ਲੈ ਆਇਆ ॥੪॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੪੮)

ਵਾਲੀ ਗੱਲ ਹੈ, ਤਾਂ ਇਕਾਂਤਵਾਸੀ ਹੋਣਾ ਬੇਅਰਥ ਹੈ, ਸਵੈ ਛਲ ਹੈ ।

ਗੁਰਮਤ ਐਸੀ ਧਾਰਨਾ ਦੀ ਪਰੋੜਤਾ ਕਰਾਂਦੀ ਹੈ ਜਿਸ ਕਰ ਕੇ ਸੰਸਾਰ ਵਿਚ ਰਹਿੰਦੇ ਹੋਇ, ਮਨੁੱਖ ਦੀ ਦ੍ਰਿਸ਼ਟੀ ਪਲਟਾ ਖਾ ਜਾਇ - ਉਸ ਨੂੰ

ਸਭ ਵਿਚ ਇਕ ਪਰੀਪੂਰਨ ਨਜ਼ਰ ਆਵੇ ।

*ਸਭ ਮਹਿ ਵਸੈ ਪ੍ਰਭੁ ਏਕੋ ਸੋਇ ॥*
*ਗੁਰਮਤੀ ਘਟਿ ਪਰਗਟੁ ਹੋਇ ॥*

(ਸ੍ਰੀ ਗੁਰੁ ਗ੍ਰੰਥ ਸਾਹਿਬ ਜੀ ੬੬੩)

ਐਸੀ ਪਕਾਈ ਹੋਈ ਦ੍ਰਿਸ਼ਟੀ ਵਿਚ, ਨਾ ਕੋਈ ਚੰਗਾ ਹੈ, ਨਾ ਬੁਰਾ । ਬੁਰਾਈ ਉਤਨਾ ਚਿਰ ਨਜ਼ਰ ਆਉਂਦੀ ਹੈ ਜਿਤਨਾ ਚਿਰ ਆਪਣੇ ਅੰਦਰ ਖੋਟ ਹੈ । ਜੇ ਅੰਦਰ ਖੋਟ ਨਹੀਂ, ਬੁਰਾਈ ਨਹੀਂ, ਤਾਂ ਦ੍ਰਿਸ਼ਟੀ ਵਿਚ ਸਭ ਸੱਜਣ ਨਜ਼ਰ ਆਉਂਦੇ ਹਨ :

*ਮਨ ਅਪੁਨੇ ਤੇ ਬੁਰਾ ਮਿਟਾਨਾ ॥*
*ਪੇਖੈ ਸਗਲ ਸ੍ਰਿਸਟਿ ਸਾਜਨਾ ॥*

(ਸ੍ਰੀ ਗੁਰੁ ਗ੍ਰੰਥ ਸਾਹਿਬ ਜੀ ੨੬੬)

ਮਨ ਵਿਚੋਂ ਖੋਟ ਦੂਰ ਕਰਨ ਲਈ, ਇਸ ਨੂੰ ਕਾਬੂ ਕਰਨ ਲਈ, ਪੁਰਾਤਨ ਵਿਚਾਰਧਾਰਾ ਸੀ ਕਿ ਪ੍ਰਾਣਾਯਾਮ ਕੀਤਾ ਜਾਇ । ਯਾਮ ਦਾ ਅਰਥ ਹੈ : ਬੰਨਣਾ । ਪ੍ਰਾਣਾਯਾਮ ਦਾ ਅਰਥ ਹੈ ਪ੍ਰਾਣ ਨੂੰ ਰੋਕਣਾ, ਜਾਂ ਬੰਨਣਾ, ਜਿਸ ਕਰ ਕੇ ਮਨ ਕਾਬੂ ਵਿਚ ਆ ਜਾਏ । ਪਰੰਤੂ ਭਗਤੀ ਮਾਰਗ ਦਾ ਸਿਧਾਂਤ ਇਹ ਹੈ ਕਿ ਗੁਰੂ ਸਾਹਿਬ ਜੀ ਦੇ ਬਚਨ ਨੂੰ ਸਾਵਧਾਨ ਹੋ ਕੇ, ਸ਼ਰਧਾ ਨਾਲ ਸੁਣੇ । ਸੁਣ ਕੇ ਅੰਦਰ ਗ੍ਰਹਿਣ ਕਰੇ ਅਤੇ ਵਸਾਵੇ । ਇਹ ਨਹੀਂ ਜਿਵੇਂ :

*ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ ॥੧੫੮॥*

(ਸ੍ਰੀ ਗੁਰੁ ਗ੍ਰੰਥ ਸਾਹਿਬ ਜੀ ੧੩੭੨)

ਸਗੋਂ ਐਸਾ ਚੌਕਸ ਹੋ ਕੇ ਗੁਰੂ ਦੇ ਬਚਨ ਨੂੰ ਪੜੇ ਜਾਂ ਸੁਣੇ ਕਿ ਉਹ ਅੰਦਰ ਘਰ ਕਰੀ ਜਾਵੇ, ਟਿਕੀ ਜਾਵੇ । ਜਿਵੇਂ ਸਿਆਣਾ ਜਿਮੀਂਦਾਰ ਪਾਣੀ ਨੂੰ ਖੇਤ ਤੋਂ ਬਾਹਰ ਨਹੀਂ ਜਾਣ ਦਿੰਦਾ ਅਤੇ ਖੇਤ ਦੀਆਂ ਵੱਟਾਂ ਨੂੰ ਮਜ਼ਬੂਤ ਕਰ ਕੇ ਰੱਖਦਾ ਹੈ, ਤਿਵੇਂ ਇਸ ਮਾਰਗ ਤੇ ਚਲਣ ਵਾਲਾ ਆਪਣੇ ਮਨ ਵਿਚ ਗੁਰੂ ਸਾਹਿਬ ਜੀ ਦੇ ਬਚਨ ਨੂੰ ਸੰਭਾਲੇ । ਜਿਹੜਾ ਐਸਾ ਨਹੀਂ ਕਰਦਾ, ਮਨ

ਦੀਆਂ ਵੱਟਾਂ ਨੂੰ ਮਜ਼ਬੂਤ ਨਹੀਂ ਰੱਖਦਾ, ਉਸ ਨੂੰ ਲੰਮੇ ਚਿਰ ਤੱਕ ਇਸ ਮਾਰਗ ਪੁਰ ਸਫਲਤਾ ਨਸੀਬ ਨਹੀਂ ਹੁੰਦੀ ।

ਜੋ ਗੁਰੂ ਸਾਹਿਬ ਜੀ ਦੇ ਬਚਨ ਦੀ ਸੰਭਾਲ ਕਰਦਾ ਹੈ, ਗੁਰੂ ਉਸ ਦੀ ਸੰਭਾਲ ਕਰਦਾ ਹੈ, ਆਪਣਾ ਰੰਗ ਦਿੰਦਾ ਹੈ । ਪ੍ਰਭੂ ਦੇ ਰੰਗ ਵਿਚ ਰਹਿਣਾ, ਗੁਰੂ ਦੀ ਸੰਭਾਲ ਹੇਠ ਰਹਿਣਾ, ਗੁਰੂ ਪਰਾਇਣ ਹੋ ਕੇ ਰਹਿਣਾ – ਇਹ ਹੀ ਭਗਤੀ ਮਾਰਗ ਦਾ ਮੁਖ ਪ੍ਰਯੋਜਨ ਹੈ । ਇਹ ਹੀ ਸੁਖ ਦਾ ਰਾਹ ਹੈ ।

ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੪੨੭)

ਗੁਰੂ ਮਹਾਰਾਜ ਜੀ ਇਸ ਦੀ ਜ਼ੋਰ ਨਾਲ ਪੁਸ਼ਟੀ ਕਰਦੇ ਹਨ :

ਨਾਨਕ ਕਹਤ ਪੁਕਾਰਿ ਕੈ ਗਹੁ ਪ੍ਰਭ ਸਰਨਾਈ ॥੩॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੨੭)

ਜਿਸ ਦੇ ਸਿਰ ਉੱਪਰ ਗੁਰੂ ਅਕਾਲ ਪੁਰਖ ਦਾ ਹੱਥ ਹੋਵੇ, ਉਸ ਨੂੰ ਦੁੱਖ, ਡਰ ਜਾਂ ਖਤਰਾ ਕਾਹਦਾ ?

ਬਿਰਤੀ ਨੂੰ ਗੁਰੂ ਪਰਾਇਣ ਕਰ ਕੇ, ਰਲ ਮਿਲ ਕੇ, ਕੀਰਤਨ ਦੁਆਰਾ ਸ਼ਬਦ ਵਿਚ ਜੁੜੋ, ਗੁਰੂ ਨਾਲ ਜੁੜੋ ।

ਸੂਹੀ ਮਹਲਾ ੫ ॥
ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ ॥
ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ ॥੧॥
ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ ॥
ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ ॥੧॥ ਰਹਾਉ ॥
ਜੋ ਤੇਰੈ ਰੰਗਿ ਰਾਤੇ ਸੁਆਮੀ ਤਿਨ੍ ਕਾ ਜਨਮ ਮਰਣ ਦੁਖੁ ਨਾਸਾ ॥
ਤੇਰੀ ਬਖਸ ਨ ਮੇਟੈ ਕੋਈ ਸਤਿਗੁਰ ਕਾ ਦਿਲਾਸਾ ॥੨॥
ਨਾਮੁ ਧਿਆਇਨਿ ਸੁਖ ਫਲ ਪਾਇਨਿ ਆਠ ਪਹਰ ਆਰਾਧਹਿ ॥

ਤੇਰੀ ਸਰਣਿ ਤੇਰੈ ਭਰਵਾਸੈ ਪੰਚ ਦੁਸਟ ਲੈ ਸਾਧਹਿ ॥੩॥
ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ ॥
ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥੪॥੧੦॥੫੭॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੪੯)

# ਗੁਰੂ ਸਾਹਿਬ ਜੀ ਕਿੱਥੇ ਹਨ

ਗੁਰੂ ਸਾਹਿਬ ਜੀ ਕਿੱਥੇ ਹਨ ? ਕਿੱਥੇ ਵਸਦੇ ਹਨ ? ਹਰ ਗੁਰਸਿੱਖ, ਹਰ ਪਰੇਮੀ ਦੇ ਅੰਦਰ ਇਹ enquiry ਹੈ, ਪੜਚੋਲ ਹੈ, ਪੁੱਛ ਹੈ ।

ਥੋੜ੍ਹੇ ਸਮੇਂ ਦੀ ਬਾਤ ਹੈ, ਇਕ ਚੰਗੇ ਪੜ੍ਹੇ ਲਿਖੇ ਸੱਜਣ ਮਿਲੇ ਜੋ ਰੀਟਾਇਰਡ ਜੱਜ ਹਨ । ਕਹਿਣ ਲੱਗੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਹੇਮ ਕੁੰਟ ਵਿਖੇ ਨਿਵਾਸ ਰੱਖਦੇ ਹਨ । ਐਸਾ ਨਿਸਚਾ ਕਈ ਹੋਰ ਗੁਰਸਿੱਖਾਂ ਵਿਚ ਭੀ ਪਾਇਆ ਜਾਂਦਾ ਹੈ । ਉਹਨਾਂ ਨੂੰ ਇਹ ਨਿਸਚਾ ਮੁਬਾਰਿਕ ਹੈ, ਅਸੀਂ ਉਹਨਾਂ ਨਾਲ ਬਹਿਸ ਨਹੀਂ ਕਰਦੇ । ਪਰੰਤੂ ਦੇਖਣਾ ਇਹ ਹੈ ਕਿ ਕੀ ਐਸਾ ਨਿਸਚਾ ਗੁਰਮਤ ਦੇ ਅਨੁਸਾਰ ਹੈ ?

ਗੁਰੂ ਸਾਹਿਬ ਜੀ ਕਿੱਥੇ ਹਨ ? ਇਸ ਦਾ ਉੱਤਰ ਲੱਭਣ ਤੋਂ ਪਹਿਲੇ, ਵਿਚਾਰ ਕਰਨੀ ਹੈ ਕਿ ਗੁਰੂ ਕਿਸ ਨੂੰ ਕਹਿੰਦੇ ਹਨ । ਗੁਰਮਤ ਅਨੁਸਾਰ ਗੁਰੂ ਜੋਤਿ ਹੈ, ਪਰਕਾਸ਼ ਹੈ । ਗੁਰੂ ਜਨਮਦਾ ਨਹੀਂ, ਪਰਕਾਸ਼ ਦੇਣ ਲਈ ਪ੍ਰਗਟ ਹੁੰਦਾ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਆਪਣੀ ਬਾਣੀ ਵਿਚ ਫੁਰਮਾਂਦੇ ਹਨ :

*ਤਹੀ ਪ੍ਰਕਾਸ ਹਮਾਰਾ ਭਯੋ ॥*

(ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ – ਬਚਿਤ੍ਰ ਨਾਟਕ)

ਜਿਸ ਦੇਹੀ ਵਿਚ ਗੁਰੂ–ਜੋਤਿ ਪ੍ਰਗਟ ਹੋਏ, ਪਰਕਾਸ਼ ਦੇਵੇ, ਉਹ ਮਾਣਤਾ ਯੋਗ ਹੈ, ਸਤਕਾਰ ਯੋਗ ਹੈ । ਪਰੰਤੂ ਦੇਹ ਗੁਰੂ ਨਹੀਂ । ਗੁਰੂ ਸਾਹਿਬ ਜੀ ਦੇਹ ਕਰ ਕੇ ਜਿੱਥੇ ਜਿੱਥੇ ਗਏ, ਉਹ ਅਸਥਾਨ ਛੱਡ ਗਏ । ਹੇਮ ਕੁੰਟ ਨੂੰ ਛੱਡ ਕੇ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਇਸ ਦੇਹੀ ਵਿਚ ਪ੍ਰਗਟ ਹੋਇ ਸਨ – ਜਿਸ ਦਾ ਜ਼ਿਕਰ ਹਜ਼ੂਰ ਖੁਦ ਦਸਮ ਗ੍ਰੰਥ ਵਿਚ ਕਰਦੇ ਹਨ । ਹੇਮ ਕੁੰਟ ਤਾਂ ਉਨ੍ਹਾਂ ਦਾ ਪਿਛਲੀ ਦੇਹੀ ਵਿਚ ਤਪ ਅਸਥਾਨ ਸੀ

ਜੈਸਾ ਕਿ ਉਨ੍ਹਾਂ ਦੇ ਮੁਖਵਾਕ ਬਚਨਾਂ ਤੋਂ ਸਪੱਸ਼ਟ ਹੈ :

*ਅਬ ਮੈ ਅਪਨੀ ਕਥਾ ਬਖਾਨੋ ॥*
*ਤਪ ਸਾਧਤ ਜਿਹ ਬਿਧਿ ਮੁਹਿ ਆਨੋ ॥*
*ਹੇਮ ਕੁੰਟ ਪਰਬਤ ਹੈ ਜਹਾਂ ॥*
*ਸਪਤ ਸ੍ਰਿੰਗ ਸੋਭਿਤ ਹੈ ਤਹਾਂ ॥ ੧॥*
*ਸਪਤ ਸ੍ਰਿੰਗ ਤਿਹ ਨਾਮੁ ਕਹਾਵਾ ॥*
*ਪੰਡੁ ਰਾਜ ਜਹ ਜੋਗੁ ਕਮਾਵਾ ॥*
*ਤਹ ਹਮ ਅਧਿਕ ਤਪੱਸਿਆ ਸਾਧੀ ॥*
*ਮਹਾਕਾਲ ਕਾਲਿਕਾ ਅਰਾਧੀ ॥੨॥*

(ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ - ਬਚਿਤ੍ਰ ਨਾਟਕ)

ਗੁਰੂ-ਜੋਤੀ ਦੇਹ ਧਾਰਨ ਕਰਦੀ ਹੈ ਤਾਂ ਕਿ ਇਕ ਆਦਰਸ਼ਕ ਨਮੂਨਾ (Model) ਪ੍ਰਗਟ ਹੋਵੇ ਜਿਸ ਤੋਂ ਲੋਕ ਉਤਸ਼ਾਹ ਲੈ ਸਕਣ ਉਚਿਆਂ ਉੱਠਣ ਲਈ, ਸਿਖਰ ਤੇ ਪਹੁੰਚਣ ਲਈ ।

ਫੀ ਜ਼ਮਾਨਾ ਜਦ ਉਹ ਦੇਹ ਤਿਆਗ ਚੁੱਕੇ ਹਨ, ਗੁਰੂ ਸਾਹਿਬ ਜੀ ਦਾ ਵਾਸਾ ਉਹਨਾਂ ਦੇ ਬਚਨਾਂ ਵਿਚ ਹੈ, ਉਹਨਾਂ ਦੀ ਬਾਣੀ ਵਿਚ ਹੈ ।

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥੫॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੮੨)

**ਬਾਣੀ ਵਿਚ ਗੁਰੂ ਸਾਹਿਬ ਜੀ ਦੀ ਸਪਿਰਿਟ (Spirit) ਹੈ, ਜੋਤਿ ਹੈ – ਜੋ ਸਰਬ ਵਿਆਪੀ ਹੈ । ਇਸ ਲਈ ਬਾਣੀ ਦੁਆਰਾ ਜੁੜ ਕੇ, ਜਿਥੇ ਸਿੱਖ ਅਰਾਧਨਾ ਕਰਦਾ ਹੈ, ਉਥੇ ਗੁਰੂ ਸਾਹਿਬ ਜੀ ਆ ਹਾਜ਼ਰ ਹੁੰਦੇ ਹੈ । ਇਸ ਤਰ੍ਹਾਂ, ਗੁਰੂ ਸਾਹਿਬ ਜੀ ਦਾ ਵਾਸਾ ਸਿੱਖ ਦੀ ਅਰਾਧਨਾ ਵਿਚ ਹੈ ।**

ਗੁਰਬਾਣੀ ਕੀ ਹੈ ? ਇਹ ਕਾਵਿ ਉਡਾਰੀ ਨਹੀਂ । ਇਹ ਅਕਾਲ ਪੁਰਖ ਦੀ ਆਵਾਜ਼ ਹੈ, ਹੁਕਮ ਹੈ; ਜਿਸ ਦਾ ਜ਼ਿਕਰ ਸ੍ਰੀ ਜਪੁਜੀ ਸਾਹਿਬ ਵਿਚ ਆਉਂਦਾ ਹੈ । ਬਾਣੀ ਦੇ ਅਰਥ ਹਨ ਧੁਨੀ, ਆਵਾਜ਼ । ਸਾਨੂੰ ਇਹ ਧੁਨੀ ਜਾਂ ਆਵਾਜ਼ ਸੁਣਾਈ ਨਹੀਂ ਦਿੰਦੀ ਕਿਉਂਕਿ ਸਾਡਾ ਮਨ ਰੌਲੇ ਵਿਚ ਹੈ । ਜਦ ਬਿਰਤੀ ਸੰਕਲਪਾਂ ਵਿਕਲਪਾਂ ਦੇ ਰੌਲੇ ਤੋਂ ਉੱਪਰ ਉੱਠੇ, ਤਦ ਇਹ ਧੁਨੀ ਸੁਣਾਈ ਦਿੰਦੀ ਹੈ, ਹੁਕਮ ਦੀ ਆਵਾਜ਼ ਪ੍ਰਗਟ ਹੁੰਦੀ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੱਸਦੇ ਹਨ ਕਿ ਉਨ੍ਹਾਂ ਪ੍ਰਤੀ ਅਕਾਲ ਪੁਰਖ ਦਾ ਹੁਕਮ ਪ੍ਰਗਟ ਹੋਇਆ ਕਿਉਂਕਿ ਉਨ੍ਹਾਂ ਦੀ ਸੁਰਤਿ ਹਰ ਕਿਸਮ ਦੇ ਸੰਕਲਪਾਂ ਵਿਕਲਪਾਂ ਤੋਂ ਉੱਪਰ ਹੋ ਕੇ ਅਕਾਲ ਪੁਰਖ ਦੇ ਧਿਆਨ ਵਿਚ ਇਤਨੀ ਟਿਕ ਗਈ ਸੀ ਕਿ ਦੂਈ ਦਾ ਲੇਸ਼ ਤੱਕ ਨਹੀਂ ਸੀ ਰਿਹਾ ।

*ਇਹ ਬਿਧਿ ਕਰਤ ਤਪਸਿਆ ਭਯੋ ॥*
*ਦ੍ਵੈ ਰੂਪ ਤੇ ਇਕ ਰੂਪ ਹ੍ਵੈ ਗਯੋ ॥ ....*
*ਚਿਤ ਨ ਭਯੋ ਹਮਰੋ ਆਵਨ ਕਹ ॥*
*ਚੁਭੀ ਰਹੀ ਸਰੁਤਿ ਪ੍ਰਭੁ ਚਰਨਨ ਮਹ ॥*

(ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ – ਬਚਿਤ੍ਰ ਨਾਟਕ)

**ਬਸ ਇਹ ਹੀ ਰਾਜ਼ ਹੈ, ਇਹ ਹੀ** secret **ਜਾਂ ਭੇਦ ਹੈ । ਜਿਤਨਾ ਕੋਈ ਇਕ ਚਿੱਤ ਹੈ, ਜਿਤਨਾ ਸੰਕਲਪ ਵਿਕਲਪ ਰਹਿਤ ਹੈ, ਉਹ ਉਤਨਾ ਹੀ ਉਸ ਆਵਾਜ਼ ਦੇ ਨਜ਼ਦੀਕ ਹੈ, ਉਸ ਦੇ ਕਰੀਬ ਹੈ ।**

ਇਹ ਆਵਾਜ਼ ਜਾਂ ਧੁਨੀ ਬਾਣੀ ਦੇ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੰਕਲਿਤ ਹੈ । ਇਸ ਦਾ ਪਹਿਲਾ ਨਾਮ ਪੋਥੀ ਸਾਹਿਬ ਜੀ ਸੀ, ਦੂਜਾ ਨਾਮ ਆਦਿ ਗ੍ਰੰਥ ਸਾਹਿਬ ਜੀ ਹੋਇਆ ਅਤੇ ਗੁਰਗੱਦੀ ਮਿਲਣ ਤੋਂ ਬਾਦ, ਇਸ ਦਾ ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੋਇਆ । ਵਰਤਮਾਨ ਸਮੇਂ ਵਿਚ ਇਹ ਸਤਿਗੁਰਾਂ ਦਾ ਸਰੂਪ ਹੈ । ਇਸ ਲਈ, **ਉੱਠਦੇ ਸਾਰ ਨਿੱਤ ਪੰਜ ਵਾਰ ਕਿਹਾ ਕਰੋ : "ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ।**

ਕੀ ਇਹ ਅਫਸੋਸ ਵਾਲੀ ਗੱਲ ਨਹੀਂ ਕਿ ਇਕ ਪਾਸੇ ਇਸ ਰੱਬੀ ਬਾਣੀ ਨੂੰ ਅਸੀਂ ਗੁਰੂ ਮੰਨੀਏ ਅਤੇ ਦੂਜੇ ਪਾਸੇ ਇਹ ਹੱਟੀਆਂ ਵਿਚ ਵਿਕਾਊ ਹੋਵੇ ? ਲੋੜ ਹੈ ਕਿਸੇ ਐਸੇ ਪਰਬੰਧ ਦੀ ਜਿਸ ਕਰ ਕੇ ਇਹ ਵਿਕਾਊ ਵਸਤੂ ਵਾਂਗ ਹੱਟੀਆਂ ਪੁਰ ਨਾ ਰੱਖੇ ਜਾਣ । ਰੂਹਾਨੀਅਤ ਅਤੇ business, ਇਹਨਾਂ ਦਾ ਕੀ ਮੇਲ ? ਪਰ ਕਿਤਨੇ ਦੁੱਖ ਦੀ ਬਾਤ ਹੈ ਕਿ ਅੱਜ ਕੱਲ੍ਹ ਅਖੰਡ ਪਾਠ ਵੀ ਸੌਦਾ ਹੋ ਗਿਆ ਹੈ । ਪੰਜ ਸੌ ਦਾ ਅਖੰਡ ਪਾਠ, ਇਕ ਸੌ ਦਾ ਅਖੰਡ ਪਾਠ ਆਦਿ । ਕੀ ਬਾਣੀ ਦਾ ਵੀ ਕੋਈ ਮੁੱਲ ਹੋ ਸਕਦਾ ਹੈ ? ਇਹ ਤਾਂ ਅਮੋਲਕ ਵਸਤੂ ਹੈ ! ਇਹ ਇਸ ਜ਼ਮਾਨੇ ਦਾ ਪਰਕਾਸ਼ ਹੈ, ਚਾਨਣ ਹੈ :

ਗੁਰਬਾਣੀ ਇਸੁ ਜਗ ਮਹਿ ਚਾਨਣੁ
ਕਰਮਿ ਵਸੈ ਮਨਿ ਆਇ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੭)

ਇਹ ਬਾਣੀ ਅਕਾਲ ਪੁਰਖ ਦੇ ਦੇਸ ਵਿਚੋਂ ਆਈ ਹੈ । ਗੁਰੂ ਸਾਹਿਬ ਜੀ ਦੱਸਦੇ ਹਨ ਕਿ ਇਹ ਉਨ੍ਹਾਂ ਦੇ ਖਸਮ ਦੀ ਆਵਾਜ਼ ਹੈ । ਜਿਹੜਾ ਇਸ ਬਾਣੀ ਨਾਲ ਜੁੜਦਾ ਹੈ, ਉਹ ਅਕਾਲ ਪੁਰਖ ਨਾਲ ਜੁੜ ਜਾਂਦਾ ਹੈ, ਖਸਮ ਨਾਲ ਜੁੜ ਜਾਂਦਾ ਹੈ, ਸੱਚ ਵਿਚ ਸਮਾ ਜਾਂਦਾ ਹੈ ।

ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥
ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥੧॥ ਰਹਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੫੪)

ਜੀਵ ਦੁਖੀ ਹੈ । ਸਭ ਪਾਸੇ ਧੋਖਾ ਤੇ ਠੱਗੀ ਇਸ ਨੂੰ ਬੋਚਨ ਲਈ ਖੜ੍ਹੇ ਹਨ । ਇਸ ਦੇ ਅੰਦਰ ਕਲਪਨਾ, ਕਲੇਸ਼, ਡਰ, ਚਮਟਾਓ, ਪਰੇਸ਼ਾਨੀ, ਮੰਦ ਵਾਸ਼ਨਾ ਆਦਿ ਨੇ ਜ਼ੋਰ ਪਾਇਆ ਹੋਇਆ ਹੈ । ਗੁਰਬਾਣੀ ਦਾ ਪਰਯੋਜਨ ਹੈ ਕਿ ਜੀਵ ਨੂੰ ਉਥੇ ਲੈ ਜਾਣਾ ਹੈ, ਇਸੇ ਦੇਹੀ ਵਿਚ ਉਸ ਅਵਸਥਾ ਪੁਰ

ਲਿਆ ਖੜ੍ਹਾ ਕਰਨਾ ਹੈ, ਜਿਥੇ ਇਹਨਾਂ ਚੀਜ਼ਾਂ ਦੀ ਪਹੁੰਚ ਨਹੀਂ ।

ਸੋਰਠਿ ਮਹਲਾ ੯ ॥
ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ ਰਹਾਉ ॥
ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥੨॥
ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥੧੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੩੩)

ਉੱਪਰਲੇ ਬਚਨਾਂ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦਰਸ਼ਨ ਹਨ । ਇਹ ਉਸ spiritual sphere (ਰੂਹਾਨੀ ਅਵਸਥਾ) ਦਾ ਵਰਣਨ ਕਰਦੇ ਹਨ ਜੋ ਪੂਰਣਤਾ ਦਾ ਦਰਜਾ ਹੈ - ਜਿਥੇ ਗੁਰਬਾਣੀ ਜੀਵ ਨੂੰ ਲੈ ਜਾਣਾ ਚਾਹੁੰਦੀ ਹੈ । ਗੁਰਮਤ ਨੇ ਦੁਖ, ਦਰਦ, pain ਦੀ ਹਸਤੀ ਨੂੰ ਨਹੀਂ ਮੰਨਿਆ ।

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੩੩)

ਜਿਵੇਂ ਰੌਸ਼ਨੀ ਦੇ ਅੱਗੇ ਹਨ੍ਹੇਰਾ ਨਹੀਂ ਠਹਿਰ ਸਕਦਾ, ਤਿਵੇਂ ਅਕਾਲ ਪੁਰਖ ਦੇ ਚਰਨਾਂ ਵਿਚ ਪਰੋਤੀ ਬਿਰਤੀ ਨੂੰ ਦੁਖ ਦਰਦ ਨਹੀਂ ਸਤਾ ਸਕਦੇ । ਗੁਰਮਤ ਜੁਗਤ ਦੱਸਦੀ ਹੈ ਜਿਸ ਕਰ ਕੇ ਬਿਰਤੀ ਅਕਾਲ ਪੁਰਖ ਦੇ ਚਰਨਾਂ ਵੱਲ ਰੁਖ ਕਰੇ । ਲੋੜ ਹੈ ਤਾਂ ਗੁਰੂ ਦਾ ਸਿੱਖ ਬਣਨ ਦੀ ।

ਸਿੱਖ ਕੌਣ ਹੈ ? ਸਿੱਖ ਕਦ ਸੰਪੂਰਨ ਹੁੰਦਾ ਹੈ ? ਜਦ ਗੁਰੂ ਪ੍ਰਤੀ ਸ਼ੰਕੇ,

doubts, ਦੂਰ ਹੋ ਜਾਣ । ਜਦ ਹੇਠ ਲਿਖੀ ਵਾਲੀ ਅਵਸਥਾ ਆ ਜਾਇ, ਤਦ ਸਿੱਖ ਪੂਰਨ ਹੋ ਜਾਂਦਾ ਹੈ :

ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ ॥੧॥ ਰਹਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੬੭)

ਜਿਉਂ ਜਿਉਂ ਸਿੱਖ ਗੁਰੂ ਸਾਹਿਬ ਜੀ ਦੇ ਬਚਨਾਂ ਦੀ ਪਾਲਣਾ ਕਰਦਾ ਹੈ, ਤਿਉਂ ਤਿਉਂ ਅੱਗੋਂ ਗੁਰੂ ਸਹਾਈ ਹੁੰਦਾ ਹੈ । ਇਹ ਗੁਰੂ ਸਾਹਿਬ ਜੀ ਦਾ ਕਰਤਬ ਹੈ, ਬਿਰਦ ਹੈ ।

**ਗੁਰੂ ਸਾਹਿਬ ਜੀ ਦੀ Spirit ਹਰ ਜਗ੍ਹਾ ਹਾਜ਼ਰ ਹੈ । ਕਿਸੇ ਖਾਸ ਮੰਦਰ ਜਾਂ ਅਸਥਾਨ ਪੁਰ ਨਹੀਂ । ਗੁਰੂ ਸਾਹਿਬ ਜੀ ਅੱਗੇ ਰੋਜ਼ ਦੀ ਅਰਦਾਸ 'ਜਹਾਂ ਜਹਾਂ ਖਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ' ਇਸ ਗੱਲ ਦੀ ਸਪਸ਼ਟੀ ਤੇ ਪੁਸ਼ਟੀ ਕਰਦੀ ਹੈ ਕਿ ਗੁਰੂ ਸਾਹਿਬ ਜੀ ਹਰ ਜਗ੍ਹਾ ਹਾਜ਼ਰ ਹਨ । ਜਿਸ ਹਿਰਦੇ ਵਿਚ ਅਰਦਾਸ ਹੈ, ਲਗਾਤਾਰ ਅਰਾਧਨਾ ਹੈ, ਉਥੇ ਗੁਰੂ ਸਾਹਿਬ ਜੀ ਹਾਜ਼ਰ ਹੈ ।**

ਮਨੁੱਖ ਦੀ ਮਾਨਸਕ ਅੱਖ ਅੱਗੇ ਪੜਦਾ ਆਇਆ ਹੋਇਆ ਹੈ ਜਿਸ ਕਰ ਕੇ ਪਾਸ ਹੁੰਦੇ ਹੋਇ ਵੀ ਗੁਰੂ-ਜੋਤੀ ਜਾਂ spirit ਨੂੰ ਨਹੀਂ ਦੇਖ ਸਕਦਾ । ਇਹ ਇਸੇ ਤਰ੍ਹਾਂ ਹੈ ਜਿਵੇਂ ਕਿਸੇ ਦੀ ਅੱਖ ਅੱਗੇ ਪੜਦਾ ਆ ਜਾਵੇ ਤਾਂ ਦ੍ਰਿਸ਼ਟੀ ਬੰਦ ਹੋ ਜਾਂਦੀ ਹੈ ਅਤੇ ਅੱਖਾਂ ਦੇ ਹੁੰਦੇ ਸੁੰਦੇ ਪਾਸੇ ਪਈ ਵਸਤੂ ਨਜ਼ਰ ਨਹੀਂ ਆਉਂਦੀ । ਪਰੰਤੂ ਜਿਵੇਂ ਕਿ Qualified (ਯੋਗ) ਡਾਕਟਰ ਉਪਰੇਸ਼ਨ ਕਰ ਕੇ ਪੜਦਾ ਚਾਕ ਕਰ ਦਿੰਦਾ ਹੈ ਅਤੇ ਦ੍ਰਿਸ਼ਟੀ ਖੁੱਲ੍ਹ ਜਾਂਦੀ ਹੈ, ਤਿਵੇਂ ਪੂਰਨ ਗੁਰੂ ਭਰਮ ਦਾ ਪੜਦਾ ਚਾਕ ਕਰ ਦਿੰਦਾ ਹੈ ।

ਫੇਰ ਕੀ ਹੁੰਦਾ ਹੈ ? ਸਿੱਖ, ਗੁਰੂ ਸਾਹਿਬ ਜੀ ਨੂੰ ਹਰ ਵੇਲੇ ਹਾਜ਼ਰ ਨਾਜ਼ਰ ਮਹਿਸੂਸ ਕਰਦਾ ਹੈ ।

ਗੁਰ ਕੀ ਮੂਰਤਿ ਨਿਕਟਿ ਕਰਿ ਜਾਨੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੯੭)

ਵਾਲੀ ਦ੍ਰਿਸ਼ਟੀ ਖੁੱਲ੍ਹ ਜਾਂਦੀ ਹੈ । ਅੰਦਰਲਾ ਬਾਰ ਬਾਰ ਕਹਿੰਦਾ ਹੈ :

ਸੋ ਸਤਿਗੁਰੁ ਧਨੁ ਧੰਨੁ ਜਿਨਿ ਭਰਮ ਗੜੁ ਤੋੜਿਆ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੨੨)

**ਗੁਰੂ ਸਾਹਿਬ ਜੀ ਕਿੱਥੇ ਹਨ ਦਾ ਉੱਤਰ ਹੈ : ਗੁਰੂ ਸਾਹਿਬ ਜੀ ਉਥੇ ਹਨ ਜਿੱਥੇ ਸੱਚੀ ਅਰਦਾਸ ਹੈ, ਹਾਰਦਿਕ ਅਰਾਧਨਾ ਹੈ ।**

ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ ਜਿਥੈ ਕਿਥੈ ਮੈਨੋ ਲਏ ਛਡਾਈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੮੮)

ਸਫਲ ਮੂਰਤਿ ਗੁਰਦੇਉ ਸੁਆਮੀ ਸਰਬ ਕਲਾ ਭਰਪੂਰੇ ॥
ਨਾਨਕ ਗੁਰੁ ਪਾਰਬ੍ਰਹਮੁ ਪਰਮੇਸਰੁ ਸਦਾ ਸਦਾ ਹਜੂਰੇ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੦੨)

# ਧੰਨੁ ਧੰਨੁ ਗੁਰਦੇਵ

ਹਜ਼ਾਰਾਂ ਸਾਲਾਂ ਤੋਂ ਫਿਲਾਸਫੀ ਇਹ ਕਹਿ ਰਹੀ ਹੈ, ਧਾਰਮਿਕ ਵੀਚਾਰਧਾਰਾ ਇਹ ਦੱਸ ਰਹੀ ਹੈ ਕਿ ਗੁਰੂ ਗੁਰੂ ਹੈ ਅਤੇ ਸ਼ਿਸ਼ ਸ਼ਿਸ਼ ਹੈ । "ਸ਼ਿਸ਼ ਅਸਤੇ ਅਹੰ" ਠੀਕ ਹੈ । ਪਰੰਤੂ ਗੁਰੂ ਘਰ ਨੇ ਇਸ ਦ੍ਰਿਸ਼ਟੀਕੋਣ ਵਿਚ ਇਕ ਭਾਰੀ ਪਰਿਵਰਤਨ ਲਿਆਂਦਾ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਦੁਨੀਆਂ ਦੀ ਧਾਰਮਿਕ ਤਵਾਰੀਖ ਵਿਚ ਪਹਿਲੀ ਵੇਰ ਸ਼ਿਸ਼ਾਂ ਨੂੰ ਗੁਰੂ ਪਦਵੀ ਦਿੱਤੀ ਅਤੇ ਆਪ ਖੁਦ ਸਿੱਖੀ ਕਬੂਲ ਕੀਤੀ :

*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥*

(ਵਾਰ ਭਾਈ ਗੁਰਦਾਸ ਜੀ)

ਇਥੇ ਹੀ ਬਸ ਨਹੀਂ । ਹਜ਼ੂਰ ਹੋਰ ਅੱਗੇ ਵਧੇ ਅਤੇ ਫੁਰਮਾਇਆ :

*ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ ਨਹੀਂ ਮੋ ਸੋ ਗਰੀਬ ਕਰੋਰ ਪਰੇ ॥੨॥*

(ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ – ਸਰਬਲੋਹ ਗ੍ਰੰਥ)

ਇਹ **ਮਤ ਸਮਝੋ ਕਿ ਗੁਰੂ ਮਹਾਰਾਜ ਜੀ ਸਾਡੇ ਪਾਸੋਂ ਕਿਤੇ ਦੂਰ ਚਲੇ ਗਏ ਹਨ । ਗੁਰੂ ਸਾਹਿਬ ਜੀ ਨੂੰ ਸਦਾ ਹੀ ਹਾਜ਼ਰ ਨਾਜ਼ਰ ਜਾਣਨਾ ਅਤੇ ਇਸ ਨਿਸਚੇ ਵਿਚ ਦ੍ਰਿੜਤਾ ਪ੍ਰਾਪਤ ਕਰਨੀ ।**

ਕਈ ਪੁੱਛਦੇ ਹਨ ਕਿ ਇਹ ਅੰਧ ਵਿਸ਼ਵਾਸ਼ ਨਹੀਂ ? ਅੰਧ ਵਿਸ਼ਵਾਸ ਉਹ ਹੁੰਦਾ ਹੈ ਜਿਸ ਵਿਚ ਵਾਸਤਵਿਕਤਾ ਨਾ ਹੋਵੇ । ਗੁਰੂ ਤਾਂ ਸਤਿ ਹੈ, ਨਿਰੀ ਵਾਸਤਵਿਕਤਾ ਹੈ, ਪਰਕਾਸ਼ ਹੈ । ਇਸ ਨਿਸਚੇ ਵਿਚ ਪਰਪੱਕ ਹੋਣਾ ਅੰਧ ਵਿਸ਼ਵਾਸ ਕਿਵੇਂ ਹੋਇਆ ? ਸਗੋਂ ਇਹ ਤਾਂ ਅੰਧਕਾਰ ਤੋਂ ਪਰਕਾਸ਼ ਵੱਲ ਜਾਣਾ ਹੈ । ਬਣਾਵਟ ਤੋਂ ਅਸਲ ਵੱਲ ਜਾਣਾ ਹੈ ।

ਕਈ ਸ਼ੰਕਾਵਾਦੀ ਕਿੰਤੂ ਕਰਦੇ ਹਨ ਕਿ ਗੁਰੂ ਘਰ ਵਿਚ ਝਗੜੇ ਕਲੇਸ਼ ਰਹੇ ਹਨ, ਜੈਸਾ ਕਿ ਤਵਾਰੀਖ ਦੱਸਦੀ ਹੈ । ਜੇ ਇਹ ਠੀਕ ਹੈ, ਤਾਂ ਗੁਰੂ ਸਾਹਿਬ ਜੀ ਦਾ ਸਿੱਖ ਕਿਵੇਂ ਕਲੇਸ਼ ਕਲਪਨਾ ਤੋਂ ਬਚ ਸਕਦਾ ਹੈ ? ਇਸ ਦਾ ਉੱਤਰ ਇਹ ਹੈ ਕਿ ਇਹ ਤਰਕ ਹੀ ਗਲਤੀ ਪੁਰ ਆਧਾਰਤ ਹੈ । ਜੋ ਮਨੁੱਖੀ ਦ੍ਰਿਸ਼ਟੀ ਵਿਚ ਨਜ਼ਰ ਆਉਂਦਾ ਹੈ ਕਿ ਗੁਰੂ ਘਰ ਵਿਚ ਝਗੜੇ ਕਲੇਸ਼ ਰਹੇ ਹਨ, ਜਾਂ ਗੁਰੂਆਂ ਨੂੰ ਸਮੇਂ ਦੀ ਹਕੂਮਤ ਵੱਲੋਂ ਕਸ਼ਟ ਦਿੱਤੇ ਗਏ ਸਨ, ਗੁਰੂ-ਦ੍ਰਿਸ਼ਟੀ ਇਹਨਾਂ ਘਟਨਾਵਾਂ ਨੂੰ ਐਸਾ ਨਹੀਂ ਦੇਖਦੀ । ਗੁਰੂ ਦ੍ਰਿਸ਼ਟੀ ਤਾਂ :

ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੦੨)

ਗੁਰੂ ਦ੍ਰਿਸ਼ਟੀ ਵਿਚ ਬਦੀ ਜਾਂ evil ਕੋਈ ਖੁਦ-ਮੁਖਤਿਆਰ (self-existent) ਹੋਂਦ ਨਹੀਂ ਰੱਖਦੇ । ਬਦੀ ਤਾਂ ਨੇਕੀ ਦੀ greatness (ਵਡਿਆਈ) ਪ੍ਰਗਟ ਕਰਨ ਦਾ ਕਾਰਨ ਬਣਦੀ ਹੈ । ਇਹ ਦੋਵੇਂ ਨਾਲੋਂ ਨਾਲ ਰਹਿੰਦੀਆਂ ਹਨ, ਜਿਵੇਂ ਫੁੱਲ ਨਾਲ ਕੰਡਾ । ਇਹ divine (ਰੱਬੀ) ਨਿਯਮ ਅਨੁਸਾਰ ਹੈ । ਕੰਡਾ ਵੀ ਉਸੇ ਧਰਤੀ ਅਤੇ ਵਾਯੂਮੰਡਲ ਤੋਂ ਤਾਕਤ ਲੈਂਦਾ ਹੈ ਜਿਸ ਤੋਂ ਫੁੱਲ । ਤਿਵੇਂ ਬਦੀ ਅਤੇ ਨੇਕੀ ਦਾ ਹਾਲ ਸਮਝੋ । ਪਰੰਤੂ ਗੁਰੂ ਦ੍ਰਿਸ਼ਟੀ ਉਸ ਨੂੰ ਦੇਖਦੀ ਹੈ ਜੋ ਨੇਕੀ-ਬਦੀ ਤੋਂ ਪਰੇ ਹੈ, ਜੋ ਦੁਖ ਸੁਖ ਤੋਂ ਉੱਪਰ ਹੈ । ਗੁਰੂ-ਬਿਰਤੀ ਦਾ ਟਿਕਾਓ ਉਥੇ ਹੁੰਦੇ ਹਨ ਜਿਥੇ :

ਤੈਸਾ ਹਰਖੁ ਤੈਸਾ ਉਸੁ ਸੋਗੁ ॥
ਸਦਾ ਅਨੰਦੁ ਤਹ ਨਹੀ ਬਿਓਗੁ ॥
ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥
ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥
ਤੈਸਾ ਮਾਨੁ ਤੈਸਾ ਅਭਿਮਾਨੁ ॥

ਤੈਸਾ ਰੰਕੁ ਤੈਸਾ ਰਾਜਾਨੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੨੫)

ਇਹ ਉੱਚੀ ਤੋਂ ਉੱਚੀ ਬਿਰਤੀ ਹੈ । ਆਮ ਇਨਸਾਨੀ ਬਿਰਤੀ ਨੀਵੀਂ ਹੁੰਦੀ ਹੈ । ਨੀਚੋਂ ਊਚ ਕਰਨਾ - ਇਹ ਗੁਰੂ ਘਰ ਦੀ ਵਡਿਆਈ ਹੈ ।

ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੦੬)

ਗੁਰੂ ਸਾਹਿਬ ਜੀ ਨੇ ਐਸੀ ਉੱਚੀ ਦ੍ਰਿਸ਼ਟੀ ਬਖਸ਼ੀ ਕਿ ਘਾਹ ਖੋਂਦਣ ਵਾਲਾ ਆਦਮੀ ਇਤਨੀ ਹਿੰਮਤ ਦਾ ਮਾਲਿਕ ਹੋ ਗਿਆ ਕਿ ਉਹ ਦੁਨਿਆਵੀ ਬਾਦਸ਼ਾਹ(ਜਹੰਗੀਰ) ਦੀ ਆਪਣੀ ਨਜ਼ਰ ਵਿਚ ਪਰਵਾਹ ਨਹੀਂ ਰੱਖਦਾ ਅਤੇ ਸੱਚੇ ਪਾਤਸ਼ਾਹ(ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ) ਨੂੰ ਮੰਨਦਾ ਹੈ । ਇਸ ਦ੍ਰਿਸ਼ਟੀ ਨੂੰ ਫਲ ਲੱਗਾ ਕਿ ਜਿਵੇਂ ਬੁੱਲੇ-ਸ਼ਾਹ ਦਾ ਕਥਨ ਹੈ: 'ਭੂਰਿਆਂ ਵਾਲੇ ਰਾਜੇ ਕੀਤੇ' । ਗੁਰੂ ਮਹਾਰਾਜ ਜੀ ਦਾ ਵਾਕ ਪੂਰਾ ਹੋਇਆ :

ਇਨ ਗ੍ਰੀਬ ਸਿੰਘਨ ਕੌ ਦਯੈ ਪਤਿਸ਼ਾਹੀ ਏ ਯਾਦ ਰੱਖੈ ਹਮਰੀ ਗੁਰਿਆਈ ।

(ਸ੍ਰੀ ਗੁਰੂ ਪੰਥ ਪ੍ਰਕਾਸ਼ ੭੩)

ਕਈ ਸੱਜਣ ਦਿਲੀ ਨਿਸਚਾ ਰੱਖਦੇ ਅਤੇ ਪਰਚਾਰਦੇ ਹਨ ਕਿ ਗੁਰੂ ਮਹਾਰਾਜ ਜੀ ਕਿਸੇ ਖਾਸ ਪਰਬਤ ਜਾਂ ਦੁਨਿਆਵੀ ਅਸਥਾਨ ਵਿਖੇ ਵਾਸਾ ਰੱਖ ਰਹੇ ਹਨ । ਐਸੇ ਵੀਚਾਰ ਗੁਰੂ ਘਰ ਦੀ ਵਡਿਆਈ ਅਤੇ ਗੁਰ ਸਿਧਾਂਤ ਵਿਚ ਬਾਧਾ ਪਾਉਂਦੇ ਹਨ, ਨੁਕਸਾਨ ਕਰਦੇ ਹਨ । ਐਸੇ ਸੱਜਣਾਂ ਪ੍ਰਤੀ ਸਵਾਲ ਹੈ : ਕੀ ਗੁਰੂ ਮਹਾਰਾਜ ਅਕਾਲ ਪੁਰਖ ਨਾਲ ਇੱਕ ਮਿੱਕ ਨਹੀਂ ਸਨ ਅਤੇ ਅਕਾਲ ਪੁਰਖ ਦੀ ਜੋਤਿ ਵਿਚ ਉਹਨਾਂ ਦੀ ਜੋਤਿ ਨਹੀਂ ਸਮਾਈ ? ਜੇ ਉਹਨਾਂ ਦਾ ਜਵਾਬ ਹਾਂ ਵਿਚ ਹੈ ਜੋ ਵਾਸਤਵਿਕਤਾ ਹੈ, ਤਾਂ ਫੇਰ ਗੁਰੂ ਸਾਹਿਬ ਜੀ ਦਾ ਕਿਸੇ ਖਾਸ ਥਾਂ ਵਿਖੇ ਵਾਸ ਰੱਖਣ ਦਾ ਕੀ ਮਤਲਬ ?

**ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਜੋਤੀ ਜੋਤ ਸਮਾਉਣ ਤੋਂ ਪਹਿਲੇ,**

ਹੁਕਮ ਦੇ ਗਏ ਸੀ ਕਿ ਜੇ ਸਰੀਰ ਕਰ ਕੇ ਮੇਰਾ ਦਰਸ਼ਨ ਕਰਨਾ ਹੈ, ਤਾਂ ਦੀਦਾਰ ਖ਼ਾਲਸੇ ਦਾ ਕਰੋ ਅਤੇ ਜੇ ਜੋਤਿ ਦਾ ਦੀਦਾਰ ਕਰਨਾ ਹੈ, ਤਾਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿਚੋਂ ਕਰੋ ।

ਦੋਹਰਾ ॥
ਤੀਨ ਰੂਪ ਹੈਂ ਮੋਹਿ ਕੈ ਸੁਨਹੁ ਨੰਦ ਚਿਤ ਲਾਇ ॥
ਨਿਰਗੁਣ ਸਰਗੁਣ ਗੁਰ ਸ਼ਬਦ ਕਹੋਂ ਤੁਹਿ ਸਮਝਾਇ ॥
ਚੌਪਈ ॥
ਏਕ ਰੂਪ ਤਿਹ ਗੁਣ ਤੇ ਪਰੇ ॥ ਨੇਤਿ ਨੇਤਿ ਜਿਹ ਨਿਗਮ ਉਚਰੇ ...
ਦੂਸਰ ਰੂਪ ਗ੍ਰੰਥ ਜੀ ਜਾਨ ॥ ਉਨਹਿ ਅੰਗ ਮੇਰੋ ਕਰ ਮਾਨ ॥
ਰੋਮ ਰੋਮ ਅੱਛਰ ਸੋ ਲਹਹੁ ॥ ਜਥਾਰਥ ਬਾਤ ਤੁਮ ਸੋਂ ਕਹਹੁ ॥
**ਜੋ ਸਿਖ ਗੁਰ ਦਰਸ਼ਨ ਕੀ ਚਾਹਿ ॥ ਦਰਸ਼ਨ ਕਰੈ ਗ੍ਰੰਥ ਜੀ ਆਹਿ ॥**
ਪ੍ਰਭਾਤ ਸਮੈ ਕਰ ਕੈ ਇਸਨਾਨ ॥ ਤੀਨ ਪ੍ਰਦਛਨਾ ਕਰੈ ਸੁਜਾਨ ॥
ਦੋਹਰਾ ॥
ਹਾਥ ਜੋੜ ਕਰ ਅਦਬ ਸੋਂ ਬੈਠੇ ਮੋਹਿ ਹਜ਼ੂਰ ॥
ਸੀਸ ਟੇਕ ਗੁਰ ਗ੍ਰੰਥ ਜੀ ਬਚਨ ਸੁਣੇ ਸੋ ਹਜ਼ੂਰ ॥੧੯॥
ਚੌਪਈ ॥
ਸ਼ਬਦ ਸੁਨੈ ਗੁਰ ਹਿਤ ਚਿਤ ਲਾਇ ॥ ਗਿਆਨ ਸ਼ਬਦ ਗੁਰ ਸੁਨੈ ਸੁਨਾਇ ॥
ਜੋ ਮਮ ਸਾਥ ਚਹੈ ਕਰਿ ਬਾਤ ॥ ਗ੍ਰੰਥ ਜੀ ਪੜਹਿ ਬਿਚਾਰਹਿ ਸਾਥ ॥
ਜੋ ਮੁਝ ਬਚਨ ਸੁਨਨ ਕੀ ਚਾਹਿ ॥ ਗ੍ਰੰਥ ਵਿਚਾਰ ਸੁਨਹੁ ਚਿਤ ਲਾਇ ॥
**ਮੇਰਾ ਰੂਪ ਗ੍ਰੰਥ ਜੀ ਜਾਣ ॥ ਇਸ ਮਹਿ ਭੇਦ ਨ ਰੰਚਕ ਮਾਣ ॥**
**ਤੀਸਰ ਰੂਪ ਸਿੱਖ ਹੈਂ ਮੋਰ ॥ ਗੁਰਬਾਣੀ ਰੱਤ ਜਿਹ ਨਿਸ ਭੋਰ ॥**

(ਰਹਿਤਨਾਮਾ ਭਾਈ ਨੰਦ ਲਾਲ ਜੀ)

ਪਰੰਤੂ ਯਾਦ ਰਖਣ ਵਾਲੀ ਗੱਲ ਹੈ ਕਿ ਗੁਰੂ ਜੋਤੀ ਕਿਸੇ ਜ਼ੋਰ ਨਾਲ, ਕਿਸੇ

ਦੁਨਿਆਵੀ ਰਾਜੇ ਜਾਂ ਉਹਦੇਦਾਰ ਦੀ ਸਿਫਾਰਸ਼ ਨਾਲ ਜਾਂ ਕਿਸੇ ਹੋਰ ਚੁਸਤੀ ਜਾਂ ਅਡੰਬਰ ਨਾਲ ਪ੍ਰਗਟ ਨਹੀਂ ਹੁੰਦੀ । ਇਹ ਬਖਸ਼ਿਸ਼ ਦਾ, ਮਿਹਰ ਦਾ ਸੌਦਾ ਹੈ । ਜੇ ਕੋਈ ਸਾਧਨ ਹੈ ਤਾਂ ਉਹ ਹੈ :

*ਮਨੁ ਬੇਚੈ ਸਤਿਗੁਰ ਕੈ ਪਾਸਿ ॥ ਤਿਸੁ ਸੇਵਕ ਕੇ ਕਾਰਜ ਰਾਸਿ ॥*
*ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੮੬)

ਜਿਸ ਜਿਸ ਨੇ ਗੁਰੂ ਬਚਨ ਦੀ ਪਾਲਣਾ ਕੀਤੀ, ਗੁਰੂ ਸ਼ਬਦ ਵਿਚ ਲੀਨਤਾ ਪ੍ਰਾਪਤ ਕੀਤੀ, ਉਸ ਨੂੰ ਵਡਿਆਈ ਮਿਲੀ । ਇਥੋਂ ਤੱਕ ਕਿ ਗੁਰ ਗੱਦੀ ਵੀ ਪੁੱਤਾਂ ਨੂੰ ਨਹੀਂ ਮਿਲੀ ਬਲਕਿ ਉਹਨਾਂ ਨੂੰ ਮਿਲੀ ਜਿਨ੍ਹਾਂ ਆਪਾ ਵਾਰਿਆ, ਬਚਨ ਪਾਲਿਆ ।

*ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੬੭)

ਇਸ ਲਈ, ਉਹਨਾਂ ਦਾ ਕੋਈ ਲਿਹਾਜ਼ ਨਹੀਂ ਹੋਇਆ ਅਤੇ ਇਹ ਬੇਲਿਹਾਜ਼ੀ ਹੀ ਕਈ ਵੇਰ ਕਾਰਨ ਹੋਈ ਅੰਦਰੂਨੀ ਵਿਰੋਧਤਾ ਦੀ ।

ਗੁਰੂ ਸਾਹਿਬ ਜੀ ਦੀ ਸਿੱਖੀ ਵਿਚ eat, drink and be merry (ਖਾਓ, ਪੀਓ ਕਰੋ ਅਨੰਦ) ਵਾਲੀ ਦ੍ਰਿਸ਼ਟੀ ਪਰਵਾਨ ਨਹੀਂ, ਜਿਸ ਨੂੰ ਅੱਜ ਕੱਲ੍ਹ ਕਈ ਸੱਜਣ ਵਧੇਰੇ ਅਪਣਾਈ ਜਾ ਰਹੇ ਹਨ । ਗੁਰਮਤ ਵਿਚ ਤਾਂ ਖਾਣ ਪੀਣ ਲਈ ਸੰਜਮ ਦੀ ਹਿਦਾਇਤ ਹੈ :

*ਅਲਪ ਅਹਾਰ ਸੁਲਾਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ ॥*

(ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ – ਸ਼ਬਦ ਹਜਾਰੇ)

*ਜੋਗ ਜੁਗਤਿ ਗੁਰਸਿਖ ਗੁਰ ਸਮਝਾਇਆ॥*
*ਆਸਾ ਵਿਚਿ ਨਿਰਾਸਿ ਨਿਰਾਸੁ ਵਲਾਇਆ॥*
*ਥੋੜਾ ਪਾਣੀ ਅੰਨੁ ਖਾਇ ਪੀਆਇਆ॥*

*ਥੋੜਾ ਬੋਲਣ ਬੋਲਿ ਨ ਝਖਿ ਝਖਾਇਆ॥*
*ਥੋੜੀ ਰਾਤੀ ਨੀਂਦ ਨ ਮੋਹਿ ਫਹਾਇਆ॥*
*ਸੁਹਣੇ ਅੰਦਰਿ ਜਾਇ ਨ ਲੋਭ ਲੁਭਾਇਆ ॥*

(ਭਾਈ ਗੁਰਦਾਸ ਜੀ ਵਾਰ ੨੦)

ਗੁਰਸਿੱਖੀ ਦਾ ਮਾਰਗ ਇੱਕ struggle ਹੈ, ਇਕ ਘੋਲ ਹੈ । ਵਾਸਤਵ ਵਿਚ ਇਨਸਾਨੀ ਜ਼ਿੰਦਗੀ ਹੀ ਐਸੀ ਹੈ । ਇਸ ਦਾ ਪ੍ਰਯੋਜਨ ਹੀ ਸੰਗਰਾਮ ਹੈ ।

ਅੰਗਰੇਜ਼ੀ ਦੀ ਕਹਾਵਤ ਹੈ : A tree is known by its fruit. ਗੁਰੂ ਸਿਧਾਂਤ ਦਾ ਫਲ ਹੈ ਗੁਰਸਿੱਖੀ । **ਗੁਰਸਿੱਖੀ ਵਿਚ ਨਿਰਾਸ਼ਾਵਾਦ ਦੀ ਕੋਈ ਗੁੰਜਾਇਸ਼ ਨਹੀਂ :** pessimism **ਲਈ ਕੋਈ ਟਿਕਾਣਾ ਨਹੀਂ । ਇਹ ਚੜ੍ਹਦੀਕਲਾ ਦਾ ਮਾਰਗ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ" ਦਾ ਜੋ ਖਿਆਲ ਪਰਦਾਨ ਕੀਤਾ ਹੈ ਇਹ ਮਨੁੱਖ ਨੂੰ ਕਦੀ ਢਹਿੰਦੀ ਕਲਾ (pessimism) ਵਿਚ ਜਾਣ ਹੀ ਨਹੀਂ ਦਿੰਦਾ – ਹਮੇਸ਼ਾ ਚੜ੍ਹਦੀ ਕਲਾ ਵਿਚ ਰੱਖਦਾ ਹੈ ।** ਜੋ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਬਖਸ਼ੇ ਇਸ ਖਿਆਲ ਵਿਚ ਜੀਵਨ ਬਤੀਤ ਕਰਦਾ ਹੈ, ਉਸ ਅੰਦਰ ਆਪਣੀ ਮਾਨ ਪੂਜਾ ਦਾ ਧਿਆਨ ਨਹੀਂ ਆ ਸਕਦਾ । ਜਿਸ ਮਨੁੱਖ ਦੇ ਹਿਰਦੇ ਵਿਚ ਆਪਣੀ ਮਾਨ ਵਡਿਆਈ ਦੀ ਇੱਛਾ ਹੈ, ਸਮਝੋ ਉਹ ਗੁਰੂ ਆਸ਼ੇ ਤੋਂ ਦੂਰ ਹੈ ।

**ਅੰਮ੍ਰਿਤ ਵੇਲਾ ਘੋਲ ਦਾ ਵੇਲਾ ਹੈ,** struggle **ਦਾ ਸਮਾਂ ਹੈ, ਵਖਤੈ ਉਪਰ ਲੜ ਮਰਨ ਦਾ ਸਮਾਂ ਹੈ । ਆਲਸ ਨਾਲ, ਜੋ ਸਭ ਤੋਂ ਵੱਡਾ ਦੁਸ਼ਮਨ ਹੈ, ਇਸ ਵੇਲੇ ਲੜਿਆ ਜਾਂਦਾ ਹੈ ।**

*ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ ॥*
*ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੪੫)

ਜਿਹੜਾ ਦੁਸ਼ਮਨ ਨਾਲ ਲੜਦਾ ਨਹੀਂ, ਉਹ ਫ਼ਤਹ ਨਹੀਂ ਪਾ ਸਕਦਾ । ਇਸ ਲਈ ਅੰਮ੍ਰਿਤ ਵੇਲੇ ਦੀ ਸੰਭਾਲ ਕਰੋ । ਇਸ ਦੀ ਸੰਭਾਲ ਕਰਿਆਂ ਮਾੜੇ ਖਿਆਲਾਂ ਪੁਰ, ਅੰਦਰਲੀਆਂ ਕਮਜ਼ੋਰੀਆਂ ਪੁਰ ਫਤਹਿ ਪ੍ਰਾਪਤ ਹੁੰਦੀ ਹੈ ਅਤੇ ਮਨੁੱਖ ਚੜ੍ਹਦੀ ਕਲਾ ਵੱਲ ਧਾਉਂਦਾ ਹੈ, ਨਾਮ ਮਿਲਦਾ ਹੈ, ਜ਼ਿੰਦਗੀ ਦੇ ਭੇਦ ਮਿਲਦੇ ਹਨ ।

ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ ॥
ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ ॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੪੫)

ਹਰਿ ਧਨੁ ਰਤਨੁ ਜਵੇਹਰੁ ਮਾਣਕੁ
ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ ਹਰਿ ਭਗਤੀ ਹਰਿ ਲਿਵ ਲਾਈ ॥
ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ
ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥
ਹਲਤਿ ਪਲਤਿ ਹਰਿ ਧਨੈ ਕੀ ਭਗਤਾ ਕਉ ਮਿਲੀ ਵਡਿਆਈ ॥੩॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੩੪)

ਪੜ੍ਹਨ ਨਾਲ ਭੇਦ ਨਹੀਂ ਖੁੱਲ੍ਹਦਾ । ਇਹ ਸੰਸਾਰ ਦੀ ਕਾਰ ਹੈ ।

ਪੜਣਾ ਗੁੜਣਾ ਸੰਸਾਰ ਕੀ ਕਾਰ ਹੈ ਅੰਦਰਿ ਤ੍ਰਿਸਨਾ ਵਿਕਾਰੁ ॥
ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ ॥
ਸੋ ਪੜਿਆ ਸੋ ਪੰਡਿਤੁ ਬੀਨਾ ਗੁਰ ਸਬਦਿ ਕਰੇ ਵੀਚਾਰੁ ॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੫੦)

ਪੜੇ ਰੇ ਸਗਲ ਬੇਦ ਨਹ ਚੂਕੈ ਮਨ ਭੇਦ
ਇਕੁ ਖਿਨੁ ਨ ਧੀਰਹਿ ਮੇਰੇ ਘਰ ਕੇ ਪੰਚਾ ॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੮੭)

ਹਾਂ, ਵੱਧ ਤੋਂ ਵੱਧ, ਪੜ੍ਹਨ ਨਾਲ ਡੰਡੀ ਮਿਲਦੀ ਹੈ, ਨਿਸ਼ਾਨਾ ਨਹੀਂ ਮਿਲਦਾ ।

ਨਿਸ਼ਾਨਾ ਤਦ ਪ੍ਰਾਪਤ ਹੁੰਦਾ ਹੈ ਜੇ ਡੰਡੀ ਪੁਰ ਤੁਰਿਆ ਜਾਇ ।

ਮਾਰਗਿ ਚਲੇ ਤਿਨੀ ਸੁਖੁ ਪਾਇਆ ਜਿਨ੍ ਸਿਉ ਗੋਸਟਿ ਸੇ ਤਰੇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੦੮)

ਨਿਸ਼ਾਨੇ ਦੀ ਪ੍ਰਾਪਤੀ ਵਾਸਤੇ ਕਮਾਈ ਵਾਲੇ ਪੁਰਸ਼ਾਂ ਦੀ ਸੰਗਤ ਸਹਾਈ ਹੁੰਦੀ ਹੈ । ਕਮਾਈ ਵਾਲਾ ਪੁਰਸ਼ ਜੋ ਕਹਿੰਦਾ ਹੈ, ਉਹ ਸੁਰਤ ਨੂੰ ਰੰਗ ਦਿੰਦਾ ਹੈ ; ਮਨ ਦੇ ਵੇਗ ਨੂੰ ਰੋਕਦਾ ਹੈ ।

ਸਾਧ ਕੈ ਸੰਗਿ ਆਵਹਿ ਬਸਿ ਪੰਚਾ ॥ ਸਾਧਸੰਗਿ ਅੰਮ੍ਰਿਤ ਰਸੁ ਭੁੰਚਾ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੭੧)

ਜੇ ਹੋਰ ਕੁੱਝ ਨਾ ਬਣ ਸਕੇ, ਤਾਂ ਕਮਾਈ ਵਾਲੇ ਪੁਰਸ਼ਾਂ ਦੀ ਸੰਗਤ ਹੀ ਕਰੀ ਜਾਓ । ਪਰ ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਜੈਸਾ ਗੇਹ ਹੋਵੇ ਵੈਸਾ ਗਿਆਨ ਹੁੰਦਾ ਹੈ । ਇਸ ਲਈ ਗੇਹ ਉੱਚਾ ਰੱਖੋ ਤਾਂ ਕਿ ਸੋਝੀ ਉੱਚੀ ਪਏ ।

**ਹਉਮੈ ਇਕ ਵੱਡੀ ਰੁਕਾਵਟ ਹੈ ਜੋ ਸੁਰਤ ਨੂੰ ਉੱਚਿਆਂ ਨਹੀਂ ਉੱਠਣ ਦਿੰਦੀ । ਮਾਰਗ ਵਿਚ ਮਨੁੱਖ ਦੇ ਅੰਦਰ ਜਦ ਤੇ ਜਿੱਥੇ 'ਮੈਂ' ਅਤੇ 'ਮੇਰੀ' ਆ ਜਾਵੇ, ਤਦ ਹੀ ਡਿੱਗਦਾ ਹੈ । ਇਸ ਖਤਰੇ ਤੋਂ ਬਚਣ ਵਾਸਤੇ ਗੁਰੂ ਮਹਾਰਾਜ ਜੀ ਸਿੱਖ ਨੂੰ ਬਾਰ ਬਾਰ** caution **(ਚੌਕਸ) ਕਰਦੇ ਹਨ ਅਤੇ ਹਉਮੈ ਦੀ ਨਿਵਿਰਤੀ ਵਾਸਤੇ ਜ਼ੋਰ ਦਿੰਦੇ ਹਨ ।** ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਤਾਂ ਗੁਰਸਿਖ ਹੋਣ ਦੀ Qualification (ਪਾਤ੍ਰਤਾ) ਹੀ ਇਹ ਹੈ ਕਿ ਉਹ ਹਉਮੈ ਤੋਂ ਉੱਪਰ ਜੀਵਨ ਬਤੀਤ ਕਰਦਾ ਹੈ ।

ਗੁਰ ਪਰਮੇਸਰੁ ਇਕੁ ਜਾਨਿ ਗੁਰਮੁਖਿ ਦੂਜਾ ਭਾਉ ਮਿਟਾਇਆ॥
ਹਉਮੈ ਪਾਲਿ ਢਹਾਇ ਕੈ ਤਾਲ ਨਦੀ ਦਾ ਨੀਰੁ ਮਿਲਾਇਆ॥

(ਭਾਈ ਗੁਰਦਾਸ ਜੀ ਵਾਰ ੨੯ ਪੌੜੀ ੧੪)

ਮਾਰਗ ਵਿਚ, ਸੰਸਾਰ ਦਾ ਸੰਕਲਪ ਇਕ ਹੋਰ ਵੱਡੀ ਰੁਕਾਵਟ ਹੈ । ਸੰਸਾਰ ਦੀ ਆਪਣੀ ਕੋਈ ਹੋਂਦ ਨਹੀਂ, ਇਹ ਮਨੁੱਖ ਦੇ ਸੰਕਲਪ ਵਿਚ ਹੋਂਦ

ਰੱਖਦਾ ਹੈ । ਜਿਤਨਾ ਚਿਰ ਸੰਕਲਪ ਹੈ, ਉਤਨਾ ਚਿਰ ਸੰਸਾਰ ਹੈ ਅਤੇ ਉਤਨਾ ਚਿਰ ਹੀ ਜਮ ਹੈ । ਅੰਦਰ ਫੁਰਨਾ ਜਾਂ ਸੰਕਲਪ ਜੋ ਭੀ ਹੈ vain thinking (ਵਿਅਰਥ ਸੋਚ) ਹੈ । ਇਹਨਾਂ ਦਾ ਵਾਧਾ ਕਲੇਸ਼ ਦਾ ਵਾਧਾ ਹੈ । ਇਹਨਾਂ ਦਾ ਘਟਾਓ ਅਸ਼ਾਂਤੀ ਦਾ ਘਟਾਓ ਹੈ ਅਤੇ ਸ਼ਾਂਤੀ ਦਾ ਵਾਧਾ ਹੈ । ਇਸੇ ਲਈ ਨਿਸ਼ਾਨੇ ਦੀ ਪ੍ਰਾਪਤੀ ਵਾਸਤੇ, ਗੁਰਮਤ ਉਹ ਮਾਰਗ ਕਹਿੰਦੀ ਹੈ ਜਿਸ ਕਰ ਕੇ ਮਨ ਦਾ ਸੰਕਲਪ ਅਤੇ ਬਾਹਰ ਵੱਲ ਧਾਉਣਾ ਸਮਾਪਤ ਹੋਵੇ ।

ਪਰਤਨ ਪਰਧਨ ਪਰਨਿੰਦ ਮੇਟਿ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ॥
ਗੁਰਮਤਿ ਮਨੁ ਸਮਝਾਇ ਕੈ ਬਾਹਰਿ ਜਾਂਦਾ ਵਰਜਿ ਰਹਾਇਆ॥
(ਭਾਈ ਗੁਰਦਾਸ ਜੀ ਵਾਰ ੨੯ ਪੌੜੀ ੨)

ਤਾਂ ਹੀ ਤੇ :

ਪਉੜੀ ॥
ਧੰਨੁ ਧੰਨੁ ਗੁਰਦੇਵ ਜਿਸੁ ਸੰਗਿ ਹਰਿ ਜਪੇ ॥
ਗੁਰ ਕ੍ਰਿਪਾਲ ਜਬ ਭਏ ਤ ਅਵਗੁਣ ਸਭਿ ਛਪੇ ॥
ਪਾਰਬ੍ਰਹਮ ਗੁਰਦੇਵ ਨੀਚਹੁ ਉਚ ਥਪੇ ॥
ਕਾਟਿ ਸਿਲਕ ਦੁਖ ਮਾਇਆ ਕਰਿ ਲੀਨੇ ਅਪ ਦਸੇ ॥
ਗੁਣ ਗਾਏ ਬੇਅੰਤ ਰਸਨਾ ਹਰਿ ਜਸੇ ॥੧੯॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੧੦)

# ਗਿਆਨ ਅਤੇ ਸੂਝ

ਗਿਆਨ ਕੀ ਹੈ ? ਆਮ ਕਰ ਕੇ ਸਮਝਿਆ ਜਾਂਦਾ ਹੈ ਕਿ ਜੋ ਬਹੁਤੀਆਂ ਪੁਸਤਕਾਂ ਪੜ੍ਹ ਲਏ, ਬਹੁਤੇ ਦਰਸ਼ਨ ਗਰੰਥ ਘੋਖ ਲਏ, ਉਹ ਗਿਆਨਵਾਨ ਹੈ। ਲੇਕਨ ਗੁਰਮਤ ਦੀ ਦ੍ਰਿਸ਼ਟੀਕੋਣ ਵਿਚ ਇਹ ਵਿਦਵਤਾ ਤਾਂ ਹੋ ਸਕਦੀ ਹੈ, ਪਰ ਗਿਆਨ ਨਹੀਂ। ਨਿਰਾ ਪੜ੍ਹੀ ਜਾਣਾ ਤਾਂ ਹਉਮੈ ਦੇ ਗੋਰਖਧੰਦੇ ਵਿਚ ਫਸੇ ਰਹਿਣਾ ਹੈ। ਪੜ੍ਹਿਆ ਕਿਸ ਕੰਮ ਜੇ ਉਸ ਇਕ ਦੀ ਸੋਝੀ ਨਹੀਂ ਪਈ ਜਿਸ ਦੇ ਜਾਣਨ ਮਗਰੋਂ ਹੋਰ ਕੁਝ ਜਾਣਨ ਦੀ ਲੋੜ ਨਹੀਂ ਰਹਿੰਦੀ ? ਉਸ ਇਕ ਦੀ ਸੋਝੀ ਹੀ ਪੂਰਨ ਗਿਆਨ ਹੈ, perfect knowledge ਹੈ। ਗੁਰਬਾਣੀ ਦਾ ਕਥਨ ਹੈ :

*ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥*
*ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥*
*ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥*
*ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥*
***ਨਾਨਕ ਲੇਖੈ ਇਕ ਗਲ** ਹੋਰੁ ਹਉਮੈ ਝਖਣਾ ਝਾਖ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੬੭)

ਸਿਖਰ ਦੀ ਅਤੇ ਸਿੱਟੇ ਦੀ ਗੱਲ ਹੈ 'ਨਾਨਕ ਲੇਖੈ ਇਕ ਗਲ'। ਉਸ ਇਕ ਗੱਲ ਦਾ ਸੰਕੇਤ ਗੁਰੂ ਸਾਹਿਬ ਜੀ ਨੇ ਸ੍ਰੀ ਜਪੁਜੀ ਸਾਹਿਬ ਵਿਚ ਦਿੱਤਾ ਹੈ :

*ਗੁਰਾ ਇਕ ਦੇਹਿ **ਬੁਝਾਈ** ॥*
*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੫॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨)

ਇਸ ਦਾ ਭਾਵ ਹੈ **ਗਿਆਨ ਬੁੱਝਣ ਵਾਲੀ ਵਸਤੂ ਹੈ ਜਿਸ ਦੀ ਸੋਝੀ ਤਦ ਪੈਂਦੀ ਹੈ ਜੇ ਉਸ ਇਕ ਪਰਮ-ਸੱਤਾ ਨੂੰ ਹਰ ਵਕਤ ਆਪਣੇ ਧਿਆਨ ਤੇ**

**ਚੇਤੇ ਵਿਚ ਰੱਖੀਏ, ਕਦੀ ਨ ਵਿਸਾਰੀਏ । ਇਹ ਹੀ ਸਿਮਰਨ ਹੈ । ਇਹ ਹੀ ਭਗਤੀ ਹੈ, ਜੋ ਇਸ ਜ਼ਮਾਨੇ ਦਾ ਪਰਵਾਨ ਸਾਧਨ ਹੈ ।**
ਇਹ ਪੂਰਨ ਗਿਆਨ ਧੀਰਜ ਤੇ ਸਹਿਜ ਦਾ ਮਾਰਗ ਹੈ । ਪਹਿਲਾਂ ਮਨੁੱਖ ਪੁੱਛ-ਗਿੱਛ ਕਰਦਾ ਹੈ, ਮਾਰਗ ਸਮਝਦਾ ਹੈ, ਨਿਸ਼ਾਨੇ ਦਾ ਨਿਰਣਾ ਕਰਦਾ ਹੈ । ਜਿਸ ਦਾ ਨਿਸ਼ਾਨਾ ਠੀਕ ਹੋਵੇ ਅਤੇ ਮਾਰਗ ਠੀਕ ਮਿਲ ਜਾਵੇ ਅਤੇ ਉਸ ਪੁਰ ਤੁਰੇ, ਤਾਂ ਉਹ ਕਾਮਯਾਬ ਹੋ ਜਾਂਦਾ ਹੈ । ਜਿਸ ਦੀ ਐਸੀ ਗਤੀ ਨਹੀਂ, ਉਸ ਲਈ ਸਫਲਤਾ ਮੁਸ਼ਕਲ ਹੈ ।

ਦੇਖਣ ਵਿਚ ਆਇਆ ਹੈ ਕਿ ਬਹੁਗਿਣਤੀ ਤਾਂ ਦੇਹ ਦੇ ਪਾਲਣ ਪੋਸ਼ਣ ਅਤੇ ਸ਼ਿੰਗਾਰਨ ਵਿਚ ਹੀ ਲੱਗੀ ਰਹਿੰਦੀ ਹੈ । ਜਾਂ ਦੁਨੀਆਂ ਦੇ ਕੰਮ ਕਾਜਾਂ ਵਿਚ, ਇੰਦ੍ਰੀਆਂ ਦੇ ਰਸਾਂ ਵਿਚ ਜੁਟੀ ਰਹਿੰਦੀ ਹੈ । ਉਮਰ ਬੀਤ ਜਾਂਦੀ ਹੈ ਪਰ ਮਾਨਸਿਕ ਬਿਰਤੀ ਦੇਹ-ਇੰਦ੍ਰੀਆਂ ਤੋਂ ਉੱਪਰ ਨਹੀਂ ਉੱਠਦੀ ।

ਕੁੱਝ ਕੁ ਮਨੁੱਖਾਂ ਅੰਦਰ ਕਾਂਖਸ਼ਾ ਜਾਗਦੀ ਹੈ, enquiry ਉਪਜਦੀ ਹੈ ਕਿ ਇਹ ਜੋ ਮਨੁੱਖ ਦੇਹੀ ਮਿਲੀ ਹੈ, ਇਸ ਦਾ ਕੀ ਮਨੋਰਥ ਹੈ ? ਉਹਨਾਂ ਅੰਦਰ ਸੋਚ ਜਾਗਦੀ ਹੈ ਕਿ ਕੀ ਇਹ ਦੇਹ ਆਪਣੀ ਹੈ ? ਜੇ ਐਸਾ ਹੋਵੇ ਤਾਂ ਇਸ ਨੂੰ ਤਿਆਗਣਾ ਕਿਉਂ ਪਵੇ ? ਹੋਰ, ਇਹ ਜਨਮ ਤੋਂ ਪਹਿਲੇ ਨਹੀਂ ਸੀ ਅਤੇ ਮਰਨ ਤੋਂ ਬਾਦ ਨਹੀਂ ਰਹਿਣੀ । ਇਸ ਲਈ, ਇਹ ਆਪਣੀ ਨਾ ਹੋਈ । ਐਸੀ ਸੋਚ ਜਾਗਣ ਨਾਲ ਅੰਦਰ ਵੀਚਾਰ ਆਉਂਦਾ ਹੈ ਕਿ ਇਸ ਦੇਹੀ ਨੂੰ ਕਿਵੇਂ ਸੰਭਾਲਿਆ ਜਾਵੇ ।

ਇਹ ਵੀਚਾਰ, ਕਈ ਵੇਰ ਉਹਨਾਂ ਪੁਰਸ਼ਾਂ ਦੀ ਸੰਗਤ ਵਿਚ ਲੈ ਜਾਂਦੀ ਹੈ ਜੋ ਸੂਝਵਾਨ ਹਨ । ਐਸੀ ਸੰਗਤ ਸੂਝ ਦਿੰਦੀ ਹੈ ਕਿ **ਜੇ ਇਸ ਦੇਹੀ ਦੇ ਬਲ ਨੂੰ ਇੰਦ੍ਰੀਆਂ ਦੇ ਵਿਸ਼ੇ ਵਿਕਾਰਾਂ ਵਿਚ ਜ਼ਾਇਆ ਨਾ ਕੀਤਾ ਜਾਇ, ਤਾਂ ਅੰਦਰ mental(ਮਾਨਸਿਕ) ਸ਼ਕਤੀ ਵਧਦੀ ਹੈ ।**
ਕਈ ਇਥੇ ਹੀ ਅਟਕ ਜਾਂਦੇ ਹਨ । ਉਹ ਮਨ ਦੇ ਦਾਇਰੇ ਵਿਚ ਹੀ ਗੇੜ ਕੱਢਦੇ ਰਹਿੰਦੇ ਹਨ । ਉਹਨਾਂ ਦੀ ਅਵਸਥਾ ਹੁੰਦੀ ਹੈ : ਇੰਦ੍ਰੀਆਂ ਵਿਚ

ਘੱਟ ਜਾਣਾ ਅਤੇ ਬਹੁਤ ਸਮਾਂ ਮਨ ਬੁਧੀ ਵਿਚ ਹੀ ਰਹਿਣਾ । ਜਿਵੇਂ ਫਿਲਾਸਫਰ, ਲਿਖਾਰੀ, artist, ਵਿਦਵਾਨ, ਮੁੱਦਬਰ ਲੋਕ ਆਦਿ ।

ਸੂਝਵਾਨਾਂ ਦੀ ਸੰਗਤ ਹੋਰ ਸੋਝੀ ਇਹ ਦਿੰਦੀ ਹੈ ਕਿ ਸਿਮਰਨ ਦੁਆਰਾ, ਜੇ ਸੁਰਤੀ ਨੂੰ ਇੰਦਰੀ-ਰਸਾਂ ਅਤੇ ਮਨ ਬੁੱਧੀ ਦੇ ਗੇੜ ਤੋਂ ਉਪਰ ਲੈ ਜਾਈਏ, ਤਾਂ ਅੰਦਰ ਇਕ ਹੋਰ ਬੁੱਧੀ ਜਾਗਦੀ ਹੈ ਜਿਸ ਨੂੰ ਪਰਮਹੰਸ ਬੁੱਧੀ ਅਥਵਾ ਸੱਤ ਬੁਧੀ ਜਾਂ power of discrimination (ਬਿਬੇਕ ਬੁੱਧੀ) ਵੀ ਕਹਿੰਦੇ ਹਨ । ਜਿਉਂ ਜਿਉਂ ਸਿਮਰਨ ਵਧਦਾ ਹੈ, ਤਿਉਂ ਤਿਉਂ ਬਿਰਤੀ ਅੰਤਰਮੁਖ ਹੁੰਦੀ ਹੈ, ਬਾਹਰੀ ਝੁਕਾਓ ਘਟਦਾ ਹੈ ।

**ਰੂਹਾਨੀਯਤ ਇਹ ਹੀ ਹੈ : ਬਾਹਰੋਂ ਤੋੜਨਾ ਅੰਦਰ ਜੋੜਨਾ । ਜਿਉਂ ਜਿਉਂ ਇਸ ਮਾਰਗ ਤੇ ਤਰੱਕੀ ਹੋਵੇ, ਤਿਉਂ ਤਿਉਂ ਇੰਦਰੇ ਵੱਸ ਵਿਚ ਆਉਂਦੇ ਹਨ, ਏਕਤਾ ਵਾਲੀ ਦ੍ਰਿਸ਼ਟੀ ਖੁੱਲ੍ਹਦੀ ਹੈ ਅਤੇ ਬਿਬੇਕ ਬੁੱਧ ਪਰਕਾਸ਼ਦੀ ਹੈ :**

*ਦਸ ਇੰਦ੍ਰੀ ਕਰਿ ਰਾਖੈ ਵਾਸਿ ॥ ਤਾ ਕੈ ਆਤਮੈ ਹੋਇ ਪਰਗਾਸੁ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੩੬)

*ਸਭ ਮਹਿ ਜਾਨਉ ਕਰਤਾ ਏਕ ॥ ਸਾਧਸੰਗਤਿ ਮਿਲਿ ਬੁਧਿ ਬਿਬੇਕ ॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੨੨)

ਜਿਵੇਂ ਹੰਸ ਦੁੱਧ ਅਤੇ ਪਾਣੀ ਨੂੰ ਵੱਖ-ਵੱਖ ਕਰ ਲੈਂਦਾ ਹੈ, ਤਿਵੇਂ ਜਿਸ ਅੰਦਰ ਹੰਸ ਬੁੱਧੀ ਜਾਂ ਸੱਤ ਬੁੱਧੀ ਪ੍ਰਗਟ ਹੋ ਜਾਇ, ਉਹ ਸਤਿ ਅਤੇ ਅਸੱਤ ਦਾ ਨਿਰਣੇ ਕਰ ਸਕਦਾ ਹੈ ।

*ਬੁਧਿ ਪ੍ਰਗਾਸ ਭਈ ਮਤਿ ਪੂਰੀ ॥ ਤਾ ਤੇ ਬਿਨਸੀ ਦੁਰਮਤਿ ਦੂਰੀ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੨੨)

ਸਤਿ ਕੀ ਹੈ ? ਗੀਤਾ ਦਾ ਉਪਦੇਸ਼ ਹੈ ਕਿ ਸਤਿ ਉਹ ਹੈ ਜੋ ਸਦਾ

ਕਾਇਮ ਹੈ । ਜੋ ਨਜ਼ਰ ਆਉਂਦਾ ਹੈ ਪਰ ਕਾਇਮ ਨਹੀਂ ਰਹਿੰਦਾ, ਉਹ ਸਤਿ ਨਹੀਂ । ਉਹ ਭਰਮ ਕਰ ਕੇ ਭਾਸਦਾ ਹੈ, ਜਿਵੇਂ ਰੱਸੀ ਵਿਚ ਸੱਪ ਭਾਸਦਾ ਹੈ, ਜਾਂ ਜਿਵੇਂ ਸੁਪਨੇ ਵਿਚ ਮਨੁੱਖ ਰਚਨਾ ਦੇਖਦਾ ਹੈ ।

ਜਿਸ ਦੀ ਸੱਤ ਬੁੱਧੀ ਉਦੈ ਹੋ ਜਾਇ, ਉਸ ਦਾ ਭਰਮ ਨਾਸ਼ ਹੋ ਜਾਂਦਾ ਹੈ । ਐਸੇ ਪੁਰਸ਼ ਦੀ ਦ੍ਰਿਸ਼ਟੀ ਸਰਬ ਵਿਆਪੀ ਜੋਤ ਨੂੰ ਦੇਖਦੀ ਹੈ; ਰਚਨਾ ਨੂੰ ਨਹੀਂ, ਰਚਣਹਾਰ ਨੂੰ ਦੇਖਦੀ ਹੈ :

*ਬ੍ਰਹਮੋ ਪਸਾਰਾ ਬ੍ਰਹਮੁ ਪਸਰਿਆ ਸਭੁ ਬ੍ਰਹਮੁ ਦ੍ਰਿਸਟੀ ਆਇਆ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੮੨)

ਜਾਂ ਇੰਜ ਸਮਝੋ ਕਿ **ਅਗਿਆਨੀ ਪੁਰਸ਼ ਦਾ ਧਿਆਨ ਤਰੰਗਾਂ ਨੂੰ ਦੇਖਦਾ ਹੈ ਤੇ ਗਿਆਨੀ ਪੁਰਸ਼ ਦਾ ਧਿਆਨ ਸਮੁੰਦਰ ਦੇ ਜਲ ਨੂੰ** । ਐਸੇ ਗਿਆਨ ਨੂੰ ਸਵੈ-ਗਿਆਨ ਕਹਿੰਦੇ ਹਨ । ਇਹ ਹੀ ਤੁਰੀਆ ਪਦ ਹੈ । ਇਹ ਵਿਕਾਰ ਰਹਿਤ, ਦੋਸ਼ ਰਹਿਤ, ਸ਼ੁੱਧ ਸਰੂਪ ਅਵਸਥਾ ਹੈ ।

*ਬ੍ਰਹਮਗਿਆਨੀ ਨਿਰਮਲ ਤੇ ਨਿਰਮਲਾ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੭੨)

ਇਥੇ ਉਹਨਾਂ ਵਿਕਾਰਾਂ ਜਾਂ ਔਗੁਣਾ ਦਾ ਅਭਾਵ ਹੈ ਜੋ ਹੇਠਲੀਆਂ ਅਵਸਥਾ ਵਿਚ ਹਨ । ਜਿਵੇਂ ਸਰੀਰ ਨੂੰ ਜਨਮ ਮਰਨ ਦਾ ਭੈ ਹੈ, ਪ੍ਰਾਨਾਂ ਕਰ ਕੇ ਜ਼ਿੰਦਗੀ ਨੂੰ ਭੁੱਖ ਪਿਆਸ ਦਾ ਡਰ ਹੈ, ਮਨ ਨੂੰ ਹਰਖ ਸੋਗ ਦਬਾਈ ਰਖਦੇ ਹਨ ।

ਨਿਰਮਲ ਬਿਰਤੀ ਵਿਚ ਕਿਸੇ ਮਾਦੀ ਪਦਾਰਥ ਜਾਂ ਰਸ ਦਾ ਸੰਸਕਾਰ ਨਹੀਂ ਰਹਿੰਦਾ । ਜਿਤਨੀ ਬਿਰਤੀ ਨਿਰਮਲ, ਉਤਨੀ ਪਰਕਿਰਤਿਕ ਅਕਸਾਂ ਅਥਵਾ ਭਾਸਾਂ ਤੋਂ ਪਰੇ । ਜਿਵੇਂ ਅਕਾਸ਼ ਸ਼ੁੱਧ ਹੈ, ਬੱਦਲਾਂ ਨਾਲ ਅਸ਼ੁੱਧ ਨਹੀਂ ਹੁੰਦਾ, ਤਿਵੇਂ ਐਸੀ ਅਵਸਥਾ ਨੂੰ ਪਹੁੰਚਿਆ ਪੁਰਸ਼ ਹੈ । ਬਾਹਰ ਦੇ ਹਾਲਾਤ ਉਸ ਨੂੰ ਅਸ਼ਾਂਤ ਅਤੇ ਡੋਲਾਇਮਾਨ ਨਹੀਂ ਕਰ ਸਕਦੇ । ਇਹ

ਆਤਮ ਗਿਆਨ ਦਾ ਨੁਕਤਾ ਹੈ ।

ਐਸੇ ਗਿਆਨਵਾਨ ਜਾਂ ਜੀਵਨ ਮੁਕਤ ਦੇ ਲੱਛਣ ਗੁਰਬਾਣੀ ਇਸ ਤਰ੍ਹਾਂ ਬਿਆਨ ਕਰਦੀ ਹੈ :

ਪ੍ਰਭ ਕੀ ਆਗਿਆ ਆਤਮ ਹਿਤਾਵੈ ॥ ਜੀਵਨ ਮੁਕਤਿ ਸੋਊ ਕਹਾਵੈ ॥
ਤੈਸਾ ਹਰਖੁ ਤੈਸਾ ਉਸੁ ਸੋਗੁ ॥ ਸਦਾ ਅਨੰਦੁ ਤਹ ਨਹੀ ਬਿਓਗੁ ॥
ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥
ਤੈਸਾ ਮਾਨੁ ਤੈਸਾ ਅਭਿਮਾਨੁ ॥ ਤੈਸਾ ਰੰਕੁ ਤੈਸਾ ਰਾਜਾਨੁ ॥
ਜੋ ਵਰਤਾਏ ਸਾਈ ਜੁਗਤਿ ॥
ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥੭॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੭੫)

ਐਸੀ ਦਸ਼ਾ ਵਾਲੇ ਗਿਆਨੀ-ਪੁਰਸ਼ ਦਾ ਨਾਮ ਸਾਧੂ ਹੈ । ਇਸ ਨੂੰ ਸੂਫ਼ੀ ਬੋਲੀ ਵਿਚ ਆਰਫ ਜਾਂ ਫ਼ਕੀਰ ਵੀ ਕਹਿੰਦੇ ਹਨ । ਗੁਰਮਤ ਵਿਚ ਫਕੀਰੀ ਅੰਦਰ ਹੈ, ਜਿਥੇ ਅਲੇਪਤਾ ਹੈ, ਅਸੰਗਤਾ ਹੈ ਅਤੇ "ਹੈਤੂੰ ਹੈਤੂੰ" ਵਿਚ ਬਿਰਤੀ ਦਾ ਟਿਕਾਓ ਹੈ । ਭੁੱਖ ਨੰਗ ਦਾ ਨਾਮ ਫਕੀਰੀ ਨਹੀਂ । ਗੁਰਮਤ ਦੀ ਸਾਧ ਗਤੀ ਨੂੰ ਕੋਈ ਵਿਰਲਾ ਪਹੁੰਚਦਾ ਹੈ, ਬਹੁਤੇ ਤਾਂ ਉਰੇ ਹੀ ਮਾਨ ਵਡਿਆਈ ਵਿਚ, ਚੇਲੇ ਚਾਟੜਿਆਂ ਵਿਚ ਅਟਕ ਜਾਂਦੇ ਹਨ । ਇਸ ਪਦ ਨੂੰ, ਜਿਸ ਨੂੰ ਸੱਤ ਪਦ ਵੀ ਕਹਿੰਦੇ ਹਨ, ਉਹ ਪਾਉਂਦਾ ਹੈ ਜਿਸ ਅੰਦਰ ਸਚੀ ਜਗਿਆਸਾ ਹੈ, ਲਗਾਤਾਰੀ ਤੜਪ ਹੈ, ਵਿਸ਼ਾਲ ਲਗਨ ਹੈ ।

ਅਚਰੁ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ ॥
ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੦੭)

ਸਾਧ ਫਕੀਰੀ ਕਿਸੇ ਭੇਖ ਵਿਚ ਨਹੀਂ । ਭੇਖ ਧਾਰਨ ਕਰਨ ਨਾਲ ਅੰਦਰ ਤ੍ਰਿਪਤੀ ਨਹੀਂ ਆਉਂਦੀ, ਅੰਦਰਲੀ ਭੁੱਖ ਨਹੀਂ ਜਾਂਦੀ ।

*ਸਤਿਗੁਰਿ ਮਿਲਿਐ ਭੁਖ ਗਈ ਭੇਖੀ ਭੁਖ ਨ ਜਾਇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੮੬)

ਸਾਧੂ ਦੀ ਨਿਸ਼ਾਨੀ ਇਹ ਹੈ ਕਿ ਸਿਰਫ ਉਸ ਦੀ ਆਪਣੀ ਹੀ ਭੁੱਖ ਨਹੀਂ ਮਿਟ ਗਈ ਹੁੰਦੀ, ਬਲਕਿ ਜੋ ਉਸ ਨੂੰ ਮਿਲਦੇ ਹਨ, ਉਹਨਾਂ ਦੀ ਭੁੱਖ ਵੀ ਮਿਟ ਜਾਂਦੀ ਹੈ, ਅੰਦਰ ਸੰਤੋਖ ਆ ਜਾਂਦਾ ਹੈ :

*ਤਿਨ ਮਿਲਿਆ ਮਨੁ ਸੰਤੋਖੀਐ ਤ੍ਰਿਸਨਾ ਭੁਖ ਸਭ ਜਾਇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੮੭)

ਅੰਦਰੋਂ ਸਭ ਤ੍ਰਿਸ਼ਨਾ ਤੇ ਭੁੱਖ ਦਾ ਦੂਰ ਹੋ ਜਾਣਾ ਸੱਚੀ ਸੂਝ ਹੈ ਅਤੇ ਅਸਲ ਗਿਆਨ ਨੂੰ ਫਲ ਹੈ ।

# ਪਾਰ ਹੋਣਾ

ਕੀ ਮਨੁੱਖ ਆਪਣੇ ਸਾਧਨ ਨਾਲ, ਆਪਣੀ ਵਿੱਦਿਆ ਨਾਲ ਜਾਂ ਘਾਲਣਾ ਤਥਾ ਤਪ ਬਲ ਨਾਲ ਪਾਰ ਹੋ ਸਕਦਾ ਹੈ ? ਪਾਰ ਹੋਣਾ ਕੀ ਹੈ ?

ਗੁਰਮਤ ਦਾ ਉੱਤਰ ਹੈ :

*ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੭੨)

**ਗੁਰਮਤ ਦਾ ਵਿਚਾਰ ਹੈ ਕਿ ਮਨੁੱਖ ਦਾ ਆਪਣਾ ਜਤਨ ਕਾਫੀ ਨਹੀਂ; ਉਸ ਨੂੰ ਗੁਰੂ ਕਿਰਪਾ ਦੀ ਲੋੜ ਹੈ, ਗੁਰਪ੍ਰਸਾਦਿ ਦੀ ਲੋੜ ਹੈ ।** ਗੁਰਪ੍ਰਸਾਦਿ ਅਥਾਹ ਅਤੇ ਅਸੀਮਿਤ ਸ਼ਕਤੀ ਰੱਖਦਾ ਹੈ, ਜਦ ਕਿ ਜਿਤਨੇ ਵੀ ਸਾਧਨ ਹਨ ਸਭ ਸੀਮਿਤ ਹਨ । ਜਿਵੇਂ ਇਕ ਗਲਾਸ ਪਾਣੀ ਦਾ ਹੋਵੇ । ਇਹ ਸੀਮਿਤ ਹੋਣ ਕਰਕੇ, ਕਿਤਨੇ ਆਦਮੀਆਂ ਦੀ ਪਿਆਸ ਬੁਝਾ ਸਕਦਾ ਹੈ ਜਾਂ ਇਸ਼ਨਾਨ ਕਰਾ ਕੇ ਮਲ ਉਤਾਰ ਸਕਦਾ ਹੈ? ਪਰੰਤੂ ਦਰਿਆ ਦਾ ਪਾਣੀ ਜੋ ਅਥਾਹ ਹੈ, ਸਮਰਥਾ ਰੱਖਦਾ ਹੈ ਕਿ ਅਨਗਿਣਤ ਜੀਵਾਂ ਦੀ ਪਿਆਸ ਬੁਝਾ ਸਕੇ ਅਤੇ ਮਲ ਲਾਹ ਸਕੇ । ਇਸੇ ਤਰ੍ਹਾਂ ਮਨੁੱਖੀ ਜਤਨ ਅਤੇ ਸਾਧਨ ਸਮਝੋ । ਭਾਵੇਂ ਇਹ ਹਨ ਅਤਿ ਜ਼ਰੂਰੀ ਪਰ ਫਿਰ ਭੀ ਸਫਲਤਾ ਲਈ ਕਾਫੀ ਨਹੀਂ । ਇਸ ਘਾਟ ਨੂੰ ਗੁਰੂ ਸਾਹਿਬ ਜੀ ਦੀ ਕਿਰਪਾ ਪੂਰਾ ਕਰਦੀ ਹੈ - ਜੋ ਅਥਾਹ ਹੈ, ਸਾਗਰਵਤ ਬਖਸ਼ਿਸ਼ਾਂ ਦਾ ਭੰਡਾਰ ਹੈ ।

*ਗੁਰੁ ਸਾਗਰੁ ਰਤਨੀ ਭਰਪੂਰੇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੮੫)

ਜਿਵੇਂ ਸਾਧਨ ਕਾਫੀ ਨਹੀਂ, ਤਿਵੇਂ ਬੋਧਕ ਗਿਆਨ ਜਾਂ theory ਕਾਫੀ ਨਹੀਂ । ਜੀਵ ਕਮਜ਼ੋਰ ਹੈ - ਸਹਾਰਾ ਚਾਹੁੰਦਾ ਹੈ । ਇਹ ਸਹਾਰਾ ਇਸ ਨੂੰ ਬੋਧਕ ਗਿਆਨ ਨਹੀਂ ਦੇ ਸਕਦਾ । ਸਹਾਰਾ ਦੇਣ ਦੀ ਸਮਰੱਥਾ ਗੁਰੂ

ਸਾਹਿਬ ਜੀ ਵਿਚ ਹੈ । ਇਸ ਲਈ ਇਨਸਾਨ ਨੂੰ ਚਾਹੀਦਾ ਹੈ ਕਿ ਹੋਰ ਕਲਪਨਾਵਾਂ ਅਤੇ ਓਟਾਂ ਨੂੰ ਛੱਡ ਕੇ, ਗੁਰੂ ਅਕਾਲ ਪੁਰਖ ਦੀ ਓਟ ਗ੍ਰਹਣ ਕਰੇ । ਇਸ ਟੇਕ ਵਿਚ ਬਰਕਤ ਹੈ, ਸਫਲਤਾ ਹੈ, ਸ਼ਕਤੀ ਹੈ । ਉਹ ਸ਼ਕਤੀ ਹੈ ਕਿ ਜਿਸ ਨੂੰ ਮਨੁੱਖੀ ਬੁੱਧੀ impossible (ਅਸੰਭਵ) ਸਮਝਦੀ ਹੈ, ਉਹ possible (ਸੰਭਵ) ਹੋ ਜਾਂਦਾ ਹੈ ।

ਗੁਰਮਤ ਵਿਚ ਸਫਲਤਾ ਦੀ ਕੁੰਜੀ ਸਿੱਖੀ ਕਬੂਲਣ ਵਿਚ ਹੈ । **ਸਿੱਖੀ ਕੀ ਹੈ ? ਸਿੱਖੀ ਹੈ ਗੁਰੂ ਸਾਹਿਬ ਜੀ ਦੇ ਬਚਨ ਨੂੰ ਮੰਨਣਾ, ਉਸ ਨੂੰ ਪਾਲਣਾ, ਆਪਾ ਗੁਆਣਾ ਜਾਂ** Self surrender **ਕਰਨਾ ।**

*ਗੁਰ ਕੀ ਟਹਲ ਗੁਰੂ ਕੀ ਸੇਵਾ ਗੁਰ ਕੀ ਆਗਿਆ ਭਾਣੀ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੭੧)

ਅੱਗੋਂ ਗੁਰੂ ਸੰਭਾਲ ਕਰਦਾ ਹੈ । ਇਹ ਗੁਰੂ ਦਾ ਕਰਤੱਵ ਹੈ, ਬਿਰਦ ਹੈ ਕਿ ਸਿੱਖ ਦੀ ਪ੍ਰਿਤਪਾਲਣਾ ਕਰੇ ।

*ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੮੬)

ਗੁਰੂ ਸਿੱਖ ਦੀਆਂ ਸਭ ਅਟਕਾਂ ਦੂਰ ਕਰਦਾ ਹੈ, ਜਮਾਂ ਤੋਂ ਛੁਟਕਾਰਾ ਕਰਵਾਉਂਦਾ ਹੈ ।

*ਕਹੁ ਨਾਨਕ ਜਿਨਿ ਜਮ ਤੇ ਕਾਢੇ*
*ਤਿਸੁ ਗੁਰ ਕੈ ਕੁਰਬਾਣੀ ॥੪॥੪॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੭੧)

ਗੁਰਮਤ ਸਿੱਖ ਨੂੰ ਉੱਚਿਆਂ ਕਰਨਾ ਚਾਹੁੰਦੀ ਹੈ, ਗੁਰੂ ਵਰਗਾ ਬਣਾਉਣਾ ਚਾਹੁੰਦੀ ਹੈ, ਉਹ ਗੁਣ ਪਰਦਾਨ ਕਰਨਾ ਚਾਹੁੰਦੀ ਹੈ ਜੋ ਗੁਰੂ ਵਿਚ ਹਨ । **ਇਹ** Qualitative **(ਗੁਣਵਾਚਕ) ਮਤ ਹੈ,** Quantitative **(ਸੰਖਿਆ**

ਮੂਲਕ) ਨਹੀਂ । ਇਸ ਵਿਚ ਕਰਮ ਕਾਂਡੀ ਭਗਤੀ ਦੀ ਵਿਸ਼ੇਸ਼ਤਾ ਨਹੀਂ, ਗੁਣਾਂ ਵਾਲੀ ਭਗਤੀ ਦੀ ਸਿਫਾਰਿਸ਼ ਹੈ ।

*ਵਿਣੁ ਗੁਣ ਕੀਤੇ ਭਗਤਿ ਨ ਹੋਇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪)

ਅਤੇ ਨਾ ਹੀ ਆਪ ਹੁਦਰੀ ਭਗਤੀ ਪਰਵਾਣ ਹੈ । ਭਗਤੀ ਉਹ ਪਰਵਾਣ ਹੈ ਜੋ ਗੁਰੂ ਪਰਾਇਣ ਹੋਵੇ ।

*ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ*
*ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੬੯)

ਇਨਸਾਨ ਦੇ ਅੰਦਰ, ਸੰਸਾ ਇਕ ਐਸਾ ਦੁਸ਼ਮਨ ਹੈ ਜੋ ਗੁਰੂ ਅਕਾਲ ਪੁਰਖ ਵਿਚ ਭਰੋਸਾ ਨਹੀਂ ਆਉਣ ਦਿੰਦਾ । ਮਨੁੱਖੀ ਜੀਵਨ ਐਸਾ ਹੈ ਜਿਵੇਂ ਦਰਿਆ ਵਿਚ ਬੇੜੀ । ਜਿਵੇਂ ਇਕ ਛੇਕ, ਜੇ ਉਸ ਦੀ ਰੋਕ ਨਾ ਕੀਤੀ ਜਾਇ, ਤਾਂ ਬੇੜੀ ਨੂੰ ਨਦੀ ਵਿਚ ਡਬੋਣ ਦੀ ਸਮਰੱਥਾ ਰੱਖਦਾ ਹੈ, ਤਿਵੇਂ ਸੰਸਾ ਹੈ । ਜੇ ਇਸ ਦੀ ਨਵਿਰਤੀ ਨਾ ਹੋਵੇ ਤਾਂ ਜੀਵਨ ਨੂੰ ਨਸ਼ਟ ਕਰ ਸਕਦਾ ਹੈ, ਤਰੱਕੀ ਵਿਚ ਰੋਕ ਪਾ ਸਕਦਾ ਹੈ । ਇਸ ਲਈ, ਇਸ ਦੀ ਨਵਿਰਤੀ ਜ਼ਰੂਰੀ ਹੈ ।

ਬਿਬੇਕ ਦੇ ਪ੍ਰਗਟ ਹੋਣ ਨਾਲ ਸ਼ੰਕਾ ਬੁੱਧੀ ਪਰ ਵਿਜੈ ਪ੍ਰਾਪਤ ਹੁੰਦੀ ਹੈ । ਬਿਬੇਕ ਬੁੱਧੀ ਜਾਂ power of discrimination ਆਮ ਵਸਤੂ ਨਹੀਂ । ਇਸ ਦੀ ਥੋੜ ਕਰ ਕੇ ਮਨੁੱਖ ਪਰੇਸ਼ਾਨ ਹੈ । ਇਸ ਥੋੜ ਨੂੰ ਪੂਰਾ ਕਰਨ ਲਈ ਅਰਦਾਸ ਸਾਧਨ ਹੈ । ਕਰਮ ਕਾਂਡ ਨਾਲ ਇਹ ਘਾਟ ਪੂਰੀ ਨਹੀਂ ਹੁੰਦੀ । ਸ਼ਰਣਾਗਤ ਹੋਣਾ, ਅਰਦਾਸ ਕਰਨੀ ਸਹਾਇਕ ਤਰੀਕੇ ਹਨ ।

*ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥*

**ਹਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥ ਰਹਾਉ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੪੧)

ਜਿਉਂ ਜਿਉਂ ਬਿਬੇਕ ਬੁੱਧ ਉਦੇ ਹੋਵੇ, ਤਿਉਂ ਤਿਉਂ ਸ਼ੰਕੇ ਦੀ ਨਿਵਰਿਤੀ ਹੁੰਦੀ ਹੈ ਅਤੇ ਮਨੁੱਖ ਰਜ਼ਾ ਵਿਚ ਖੜ੍ਹਾ ਹੋਣ ਲੱਗ ਜਾਂਦਾ ਹੈ । ਇਸ ਦੇ ਅੰਦਰ ਕਲਪਨਾ ਘਟਣੀ ਸ਼ੁਰੂ ਹੋ ਜਾਂਦੀ ਹੈ ਅਤੇ ਆਪਣੀ ਮਨ-ਪਸੰਦਗੀ ਤਿਆਗਣ ਲਗ ਜਾਂਦਾ ਹੈ । 'ਐਸਾ ਹੋਵੇ', 'ਐਸਾ ਨਾ ਹੋਵੇ'; ਇਹਨਾਂ ਵਿਚਾਰਾਂ ਤੋਂ ਉੱਪਰ ਰਹਿਣ ਲਗ ਜਾਂਦਾ ਹੈ । ਕਿਉਂ, ਕਿਵੇਂ ਅਤੇ ਕੈਸੇ ਵਾਲੀ ਦ੍ਰਿਸ਼ਟੀ ਠੱਪ ਹੋਣ ਲੱਗ ਜਾਂਦੀ ਹੈ ਅਤੇ ਰਜ਼ਾ ਵਾਲੀ ਦ੍ਰਿਸ਼ਟੀ ਉਦੈ ਹੋਣ ਲਗ ਜਾਂਦੀ ਹੈ ।

**ਜੋ ਤੁਧੁ ਭਾਵੈ ਸਾਈ ਭਲੀ ਕਾਰ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩)

ਜੋ ਵੀ ਭਜਨ ਬੰਦਗੀ ਹੈ, ਉਹ ਇਸ ਵਾਸਤੇ ਹੈ ਕਿ ਅੰਦਰਲਾ ਰਜ਼ਾ ਨੂੰ ਮੰਨਣ ਲੱਗ ਜਾਇ, ਸੰਕਲਪ ਵਿਕਲਪ ਨੂੰ ਛੱਡ ਦਏ । ਜਿਤਨੇ ਝਗੜੇ, ਕਲੇਸ਼ ਹਨ, ਉਹਨਾਂ ਦਾ ਮੂਲ ਕਾਰਨ ਹੈ ਸੰਕਲਪ ਵਿਕਲਪ । ਅਕਾਲ ਪੁਰਖ ਦੀ ਜੋਤ ਤਦ ਪ੍ਰਗਟ ਹੁੰਦੀ ਹੈ ਜਦ ਅੰਦਰ ਸੰਕਲਪ ਖਤਮ ਹੋ ਜਾਇ, ਅਫੁਰ ਅਵਸਥਾ ਪ੍ਰਾਪਤ ਹੋ ਜਾਇ ।

ਇਸ ਅਵਸਥਾ ਦੇ ਸਿਖਰ ਨੂੰ ਗੁਰਬਾਣੀ ਨੇ ਕਈ ਨਾਮ ਦਿੱਤੇ ਹਨ, ਜਿਵੇਂ ਕਿ ਸੁਖਮਹਲ, ਨਿਜਘਰ, ਸਹਜਪਦ, ਬੇਗਮਪੁਰਾ ਆਦਿ । ਇਹ ਉਹ ਅਵਸਥਾ ਦਸੀਂਦੀ ਹੈ ਜਿਥੇ ਸੁੱਖ ਹੀ ਸੁੱਖ ਹੈ, ਕੋਈ ਖਤਰਾ ਨਹੀਂ, ਕੋਈ ਗਮ ਨਹੀਂ, ਕੋਈ ਖੌਫ਼ ਨਹੀਂ, ਕੋਈ ਕਲੇਸ਼ ਨਹੀਂ । ਇਸ ਦੀ ਪ੍ਰਾਪਤੀ, ਜਿੰਦਗੀ ਦੀ ਸਫਲਤਾ ਦਾ ਸਿਖਰ ਹੈ । ਇਸ ਨੂੰ ਗੁਰਬਾਣੀ ਨੇ ਊਚ ਦਰਬਾਰ ਵੀ ਕਿਹਾ ਹੈ । ਊਚ ਦਾ ਭਾਵ ਹੈ ਉਥੇ ਕਿਸੇ ਨੀਚ ਬਿਰਤੀ ਜਾਂ ਸੰਸਕਾਰ ਦੀ ਲੇਸ਼ ਤੱਕ ਨਹੀਂ । ਸੰਸਾਰ ਦੇ ਪਦਾਰਥਾਂ ਦਾ ਫੁਰਨਾ ਨੀਚ ਬਿਰਤੀ ਹੈ । ਇਸ ਨੂੰ ਤਿਆਗਣਾ, ਇਸ ਤੋਂ ਉਪਰ ਹੋਣਾ, ਊਚ ਦਰਬਾਰ

ਵੱਲ ਜਾਣਾ ਹੈ ।

**ਸੇਵਾ ਤੇ ਸਿਮਰਨ ਦੋ ਵੱਡੇ ਸਹਾਇਕ ਹਨ ਜੋ ਊਚ ਦਰਬਾਰ ਵਿਚ ਰਸਾਈ ਕਰਾਂਦੇ ਹਨ ।** ਇਹਨਾਂ ਦਾ ਵਿਸਥਾਰ ਤਾਂ ਲੰਮਾ ਹੈ । ਪਰੰਤੂ ਸੰਖੇਪ ਤੌਰ ਤੇ ਇੰਝ ਸਮਝੋ ਕਿ **ਸੇਵਾ ਹਉਮੈ ਦੀ ਮਲ ਧੋਂਦੀ ਹੈ ਅਤੇ ਸਿਮਰਨ ਬਿਰਤੀ ਨੂੰ ਉਚਿਆਂ ਖੜਦਾ ਹੈ ।** ਹਉਮੈ ਇਕ ਰੁਕਾਵਟ ਹੈ, ਇਕ ਕਰੜੀ ਦੀਵਾਰ ਹੈ ਜੋ ਜੀਵ ਨੂੰ ਪਾਰ ਨਹੀਂ ਹੋਣ ਦਿੰਦੀ ਅਤੇ ਇਸ ਨੂੰ ਅਕਾਲ ਪੁਰਖ ਪਾਸੋਂ ਨਿਖੇੜ ਕੇ ਰੱਖਦੀ ਹੈ ।

*ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੬੩)

ਇਸ ਭੀਤ ਜਾਂ ਦੀਵਾਰ ਨੂੰ ਗਿਰਾਉਣਾ ਹੈ ਤਾਂ ਕਿ ਊਚ ਦਰਬਾਰ ਤੱਕ ਰਸਾਈ ਹੋ ਸਕੇ । ਸੇਵਾ ਇਕ ਐਸੀ ਜੁਗਤੀ ਹੈ ਜੋ ਇਸ ਦੇ ਗਿਰਾਉਣ ਵਿਚ ਕਾਫ਼ੀ ਸਹਾਈ ਹੁੰਦੀ ਹੈ ।

ਹਉਮੈ ਕਈ ਪ੍ਰਕਾਰ ਦੀ ਹੈ : ਰੁਤਬੇ ਦੀ ਅਹੰਗਤਾ, ਧਨ ਦੌਲਤ ਦੀ ਅਹੰਗਤਾ, ਜਾਤ ਕੌਮ ਦੀ ਅਹੰਗਤਾ, ਗਿਆਨ ਧਿਆਨ ਦੀ ਅਹੰਗਤਾ ਆਦਿ । ਜਿਉਂ ਜਿਉਂ ਸੇਵਾ ਵਿਚ ਵਾਧਾ ਹੋਵੇ, ਅਹੰਗਤਾ ਘਟਦੀ ਹੈ ।[੧]

ਜਿਉਂ ਜਿਉਂ ਸਿਮਰਨ ਵਿਚ ਵਾਧਾ ਹੋਵੇ, ਤਿਉਂ ਤਿਉਂ ਅੰਦਰ ਇਕਾਗਰਤਾ ਆਉਂਦੀ ਹੈ । ਇਕਾਗਰਤਾ ਦੇ ਆਉਣ ਨਾਲ ਬਿਰਤੀ ਸੂਖਸ਼ਮ ਹੁੰਦੀ ਹੈ, ਉਪਾਧੀਆਂ ਦੂਰ ਹੁੰਦੀਆਂ ਹਨ :

*ਜਹ ਹਰਿਸਿਮਰਨੁ ਭਇਆ ਤਹ ਉਪਾਧਿ ਗਤੁ ਕੀਨੀ ਵਡਭਾਗੀ ਹਰਿਜਪਨਾ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੭੦)

---

੧ ਸੇਵਾ ਕਰਦਿਆਂ, ਨਿਮਰਤਾ ਵਿੱਚ ਰਹਿਣਾ ਅਤੇ ਸਾਵਧਾਨ ਰਹਿਣਾ ਕਿ ਸੇਵਾ ਦੀ ਹੀ ਅਹੰਗਤਾ ਨਾ ਆ ਜਾਇ ।

ਬਿਰਤੀ ਦਵੈਤ ਤੋਂ ਉਪਰ ਹੁੰਦੀ ਹੈ ਅਤੇ ਏਕਤਾ ਵਾਲੀ ਦ੍ਰਿਸ਼ਟੀ ਖੁੱਲ੍ਹਦੀ ਹੈ । ਕਦੀ ਐਸਾ ਅਨੁਭਵ ਖੁੱਲ੍ਹਦਾ ਹੈ ਕਿ ਅੰਦਰਲਾ ਮਹਿਸੂਸ ਕਰਨ ਲੱਗ ਜਾਂਦਾ ਹੈ:

*ਸਭ ਮਧੇ ਰਵਿਆ ਮੇਰਾ ਠਾਕੁਰੁ ਦਾਨੁ ਦੇਤ ਸਭਿ ਜੀਅ ਸਮ੍ਾਰੇ ॥੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੭੯)

ਇਹ ਹੀ ਪਾਰ ਹੋਣਾ ਹੈ ।

# ਨਾਮ ਤੇ ਜਗਿਆਸਾ ਪੂਰਤੀ

ਸ਼ਾਸਤਰ ਨੇ ਚਾਰ ਪ੍ਰਕਾਰ ਦੇ ਮਨੁੱਖ ਕਹੇ ਹਨ । ਇਹਨਾਂ ਵਿਚੋਂ ਇਕ ਉਹ ਹਨ ਜਿਨ੍ਹਾਂ ਨੂੰ ਜਗਿਆਸੂ ਕਹਿੰਦੇ ਹਨ । ਜਗਿਆਸੂ ਦਾ ਅਰਥ ਹੈ ਜਿਸ ਦੇ ਅੰਦਰ ਪ੍ਰਭੂ ਪ੍ਰਾਪਤੀ ਦੀ ਆਸਾ ਜਾਗ ਪਏ । ਉਸ ਦਾ ਅੰਦਰ, ਤ੍ਰਿਪਤੀ ਲਈ, ਪ੍ਰਭੂ ਦੇ ਦਰਸ਼ਨ ਚਾਹੁੰਦਾ ਹੈ ।

ਦਰਸਨੁ ਪੇਖਤ ਮਨੁ ਆਘਾਵੈ ਨਾਨਕ ਮਿਲਣੁ ਸੁਭਾਈ ਜੀਉ ॥੪॥੭॥੧੪॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੮)

ਇਹ ਜਾਗ ਪਈ ਆਸਾ ਭਾਵ ਜਗਿਆਸਾ ਕਿਵੇਂ ਪੂਰੀ ਹੋਵੇ ? ਇਹ ਸਵਾਲ ਉਤਨਾ ਹੀ ਪੁਰਾਣਾ ਹੈ ਜਿਤਨਾ ਮਨੁੱਖ । ਇਸ ਦੁਨੀਆਂ ਵਿਚ ਜਿਤਨੇ ਵੀ ਮਹਾਂਪੁਰਸ਼ ਆਏ ਹਨ, ਉਹਨਾਂ ਇਸ ਇਨਸਾਨੀ ਮਸਲੇ ਨੂੰ ਹੱਲ ਕਰਨ ਦੇ ਉਪਾਇ ਦੱਸੇ ਹਨ, ਜਿਨ੍ਹਾਂ ਨੂੰ Commandments (ਜਾਂ ਰੱਬੀ ਹੁਕਮ) ਕਿਹਾ ਜਾਂਦਾ ਹੈ ।

ਬੁੱਧ ਜੀ ਦਾ ਅਸ਼ਟ ਮਾਰਗ (Eight Commandments) ਪ੍ਰਸਿੱਧ ਹੈ । ਇਸੇ ਤਰ੍ਹਾਂ ਈਸਾਈਆਂ ਦੇ ਰੱਬੀ ਹੁਕਮ ਜਾਂ Commandments ਹਨ । ਇਹ ਹੁਕਮ ਹਰ ਮਹਾਂਪੁਰਸ਼ ਦੀ ਸਿੱਖਿਆ ਦੇ ਬੁਨਿਆਦੀ ਥੰਮ ਹੁੰਦੇ ਹਨ ਅਤੇ ਇਹਨਾਂ ਨੂੰ ਆਪਣਾਉਣਾ ਜ਼ਿੰਦਗੀ ਨੂੰ ਸਫਲਤਾ ਵੱਲ ਲੈ ਜਾਣਾ ਹੈ ।

ਵਿਚਾਰ ਕਰਨੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਕਿਹੜੇ Commandments ਜਾਂ ਬੁਨਿਆਦੀ ਹੁਕਮ ਕਹੇ ਹਨ ਜਿਨ੍ਹਾਂ ਨੂੰ ਜਗਿਆਸੂ ਨੇ ਧਾਰਨ ਕਰਨਾ ਹੈ । ਵੈਸੇ ਤਾਂ **ਸਾਰੀ ਗੁਰਬਾਣੀ ਹੀ ਅਕਾਲ ਪੁਰਖ ਦਾ ਹੁਕਮ ਹੈ** ਜੈਸਾ ਕਿ

ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੬੩)

ਵਾਲੇ ਮਹਾਂਵਾਕ ਤੋਂ ਸਿੱਧ ਹੈ । ਬਾਣੀ ਨੂੰ ਸ਼ਬਦ ਵੀ ਕਹਿੰਦੇ ਹਨ । ਬਾਣੀ ਜਾਂ ਸ਼ਬਦ ਦਾ ਅਰਥ ਹੁੰਦਾ ਹੈ ਧੁਨੀ, ਅਵਾਜ਼ ਜੋ ਸਰਬ ਵਿਆਪੀ ਹੈ । ਇਸ ਰੱਬੀ ਅਵਾਜ਼, ਅਥਵਾ ਹੁਕਮ ਨੂੰ, ਗੁਰੂ ਮਹਾਰਾਜ ਜੀ ਨੇ ਅੱਖਰਾਂ ਦਾ ਰੂਪ ਦਿੱਤਾ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਵਿਚ ਸੰਕਲਿਤ ਕੀਤਾ ਹੈ । ਇਹ ਜੋ **ਬਾਰ ਬਾਰ ਦ੍ਰਿੜਾਇਆ ਜਾਂਦਾ ਹੈ ਨਿਤ ਉਠਦੇ ਸਾਰ ਪੰਜ ਵਾਰ "ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਕਹਿਣਾ ਚਾਹੀਦਾ ਹੈ**, ਇਹ ਕਿਸੇ ਜਜ਼ਬੇ ਦੇ ਅਧੀਨ ਹੋ ਕੇ ਨਹੀਂ ਜਿਵੇਂ ਕਈ ਸੱਜਣ ਸਮਝਦੇ ਹਨ । ਇਹ ਧੰਨਤਾ ਉਸ ਸਤਿਪੁਰਖ ਦੀ ਹੈ, ਉਸ ਵਾਸਤਵਿਕ ਹੋਂਦ ਦੀ ਹੈ ਜੋ ਸਰਬ ਵਿਆਪੀ ਹੈ ਅਤੇ ਜਿਸ ਦਾ ਵਰਨਾਤਮਕ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ ।

*ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੧੫)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਮਹਾਰਾਜ ਦੇ ਬੁਨਿਆਦੀ Commandments ਜਾਂ ਹੁਕਮ ਇਹ ਹਨ (ਜਿਨ੍ਹਾਂ ਦਾ ਵਰਣਨ ਸ੍ਰੀ ਜਪੁਜੀ ਸਾਹਿਬ ਵਿਚ ਹੈ):

*ਜਤੁ ਪਾਹਾਰਾ ਧੀਰਜੁ ਸੁਨਿਆਰੁ ॥*
*ਅਹਰਣਿ ਮਤਿ ਵੇਦੁ ਹਥੀਆਰੁ ॥*
*ਭਉ ਖਲਾ ਅਗਨਿ ਤਪ ਤਾਉ ॥*
*ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥*
*ਘੜੀਐ ਸਬਦੁ ਸਚੀ ਟਕਸਾਲ ॥*
*ਜਿਨ ਕਉ ਨਦਰਿ ਕਰਮੁ ਤਿਨ ਕਾਰ ॥*
*ਨਾਨਕ ਨਦਰੀ ਨਦਰਿ ਨਿਹਾਲ ॥੩੮॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮)

**ਜਤੁ :** ਆਪਣੇ ਬਲ ਨੂੰ ਕਾਇਮ ਰੱਖਣਾ, preserve ਕਰਨਾ । ਮਨ, ਬਾਣੀ ਅਤੇ ਸਰੀਰ ਦੀਆਂ ਸ਼ਕਤੀਆਂ ਨੂੰ ਨਸ਼ਟ ਨਾ ਹੋਣ ਦੇਣਾ । ਜਿਸ ਪੁਰਸ਼ ਦੀ ਸ਼ਕਤੀ ਜ਼ਾਇਲ ਹੋ ਜਾਇ, ਉਹ ਬਿਜਲੀ ਦੇ ਸੜੇ ਬਲਬ (fused or dead bulb) ਦੀ ਨਿਆਈਂ ਹੋ ਜਾਂਦਾ ਹੈ - ਜਿਸ ਵਿਚ ਮੁੜ ਪਰਕਾਸ਼ ਨਹੀਂ ਆਉਂਦਾ ।

**ਧੀਰਜੁ :** ਵਿਰੋਧੀ ਸ਼ਕਤੀਆਂ ਦੇ ਨਾਲ ਘੋਲ ਦੇ ਸਮੇਂ mental balance ਅਥਵਾ ਮਾਨਸਿਕ ਸੰਤੁਲਨ ਜਾਂ evenness of mind ਨੂੰ ਕਾਇਮ ਰੱਖਣਾ । ਦੂਸਰੇ ਸ਼ਬਦਾਂ ਵਿਚ, ਉਲਟ ਵਾਤਾਵਰਨ ਵਿਚ ਅਡੋਲ ਰਹਿਣਾ ।

**ਅਹਰਣਿ ਮਤ :** ਐਸਾ ਦ੍ਰਿੜ ਹੋਣਾ ਕਿ ਸਵੈ-ਅਨੰਦ ਜਾਂ ਸਵੈ-ਖੁਸ਼ੀ ਦੇ ਉਲ਼ਟ, ਹਰ ਪਰਕਾਰ ਦੇ ਹਮਲੇ ਜਾਂ attack ਨੂੰ ਸਹਿਣ-ਸ਼ੀਲਤਾ ਪੂਰਵਕ ਬਰਦਾਸ਼ਤ ਕਰ ਜਾਣਾ ।

**ਵੇਦੁ ਹਥਿਆਰੁ :** ਉਸ ਜੋਤਿ ਸਰੂਪ ਦਾ ਐਸਾ ਅਨੁਭਵ ਖੁੱਲ੍ਹਣਾ ਕਿ ਜਿਸ ਦੇ ਗਿਆਨ ਨਾਲ, ਸਰਬ ਦਾ ਗਿਆਨ ਹੁੰਦਾ ਹੈ ।

**ਭਉ :** ਵਾਹਿਗੁਰੂ ਦੇ ਬਣਾਇ ਹੋਇ ਨਿਯਮਾਂ ਨੂੰ ਆਪਣੇ ਜੀਵਣ ਵਿਚ ਢਾਲਣਾ ।

**ਅਗਨਿ ਤਪ ਤਾਉ :** ਆਪਣੇ ਆਪ ਨੂੰ ਬਗੈਰ ਹੀਲ ਹੁਜਤ ਦੇ, ਗੁਰੂ-ਬਚਨ ਅੱਗੇ ਅਰਪਨ ਕਰ ਦੇਣਾ, surrender ਕਰ ਦੇਣਾ ।

**ਭਾਉ :** ਆਪਣੇ ਛੋਟੇ ਆਪੇ ਨੂੰ, little self ਨੂੰ ਉਸ ਵੱਡੇ ਆਪੇ ਨਾਲ ਇੱਕ ਮਿੱਕ ਕਰ ਦੇਣਾ, ਜਾਂ identify ਕਰ ਦੇਣਾ ।

**ਸ਼ਬਦੁ :** ਉਸ ਸਰਬ ਵਿਆਪੀ ਸੱਤ ਦੇ ਨਾਲ ਇੱਕ ਸੁਰ ਜਾਂ in tune ਹੋਣ ਦਾ ਅਭਿਆਸ ਕਰਨਾ ।

**ਨਦਿਰ** : ਨਦਰਿ ਹੈ ਉਸ ਅਪਰੰਪਰ ਸ਼ਕਤੀ ਦਾ ਅਚਨਚੇਤ ਤਰੁੱਠ ਕੇ ਗਲੇ ਲਗਾ ਲੈਣਾ ।

**ਸੋ ਗੁਰਮਤ ਅਨੁਸਾਰ, ਜਗਿਆਸੂ ਦੇ ਕਲਿਆਣ ਲਈ ਉੱਪਰ ਕਹੇ ਨੌਂ** Commandments **ਜਾਂ ਬੁਨਿਆਦੀ ਹੁਕਮ ਹਨ ਜਿਨ੍ਹਾਂ ਨੂੰ ਅਪਣਾਉਣਾ ਚਾਹੀਏ, ਧਾਰਨ ਕਰਨਾ ਚਾਹੀਏ ।**

ਕਲਿਆਣ ਲਈ ਜਿਹੜੇ ਹੋਰ ਤਪ ਕਰਨੇ ਹਨ, ਜਾਂ ਧੂਨੀਆਂ ਧੁਖਾ ਕੇ ਸਰੀਰ ਨੂੰ ਕਸ਼ਟ ਦੇਣਾ ਹੈ, ਜਾਂ ਠੰਡੇ ਜਲ ਵਿਚ ਖੱੜ ਕੇ ਤਪੱਸਿਆ ਘਾਲਣੀ ਹੈ, ਜਾਂ ਐਸੇ ਹੋਰ ਜਿਤਨੇ ਕਰਮ ਧਰਮ ਹਨ ਸਭ ਨਿਹਫਲ ਹਨ, ਫੋਕਟ ਹਨ ।

ਇਹ ਇਸ ਤਰ੍ਹਾਂ ਹਨ ਜਿਵੇਂ ਕੋਈ ਕਿਸੇ ਕਾਗਜ਼ ਪੁਰ ਬਿੰਦੇ ਲਗਾਈ ਜਾਇ, ਬਾਰ ਬਾਰ ਸਿਫਰ ਜਾਂ Zero ਲਿਖੀ ਜਾਇ । ਇਹਨਾਂ ਸਾਰੇ ਸਿਫਰਿਆਂ ਦਾ ਆਪਣੇ ਆਪ ਵਿਚ ਕੋਈ ਮੁੱਲ ਨਹੀਂ ।

ਪਰੰਤੂ ਜੇ ਪਹਿਲੇ ੧ ਲਿਖਿਆ ਜਾਇ ਅਤੇ ਫਿਰ ਬਿੰਦੇ ਜਾਂ ਸਿਫਰੇ ਲਿਖੇ ਜਾਣ, ਤਾਂ ਹਰ ਸਿਫਰਾ ਰਕਮ ਦਾ ਮੁੱਲ ਦਸ ਗੁਣਾ ਕਰ ਦਿੰਦਾ ਹੈ ।

ਇਸੇ ਤਰ੍ਹਾਂ, ਜੇ ਲਕਸ਼ ਇਕ ਅਕਾਲ ਪੁਰਖ ਦੀ ਪ੍ਰਾਪਤੀ ਮੁੱਖ ਰੱਖਿਆ ਜਾਵੇ ਅਤੇ ਇਸ ਦੀ ਪ੍ਰਾਪਤੀ ਲਈ ਉਪਰਲੀਆਂ ਨੌਂ ਧਾਰਨਾਂ ਅਪਣਾਉਂਦੇ ਹੋਇ ਜੋ ਭਜਨ, ਪਾਠ, ਤਪ ਆਦਿ ਕੀਤੇ ਜਾਣ, ਤਾਂ ਉਹਨਾਂ ਸਭ ਦਾ ਮੁੱਲ ਵੱਧ ਚੜ੍ਹ ਕੇ ਪੈਂਦਾ ਹੈ । ਜਿਵੇਂ ਏਕੇ ਬਿਨਾਂ ਬਿੰਦੇ ਫੋਕਟ ਹਨ, ਇਸੇ ਤਰ੍ਹਾਂ **ਇੱਕ ਨਾਮ ਬਿਨਾਂ ਸਭ ਕਰਮ ਧਰਮ ਫੋਕਟ ਹਨ ।**

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਵਾਕ ਹੈ :

*ਬਿਨ ਏਕ ਨਾਮ ਇਕ ਚਿਤੁ ਲੀਨ ਫੋਕਟੋ ਸਰਬ ਧਰਮਾ ਬਿਹੀਨ ॥*

(ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ – ਅਕਾਲ ਉਸਤੱਤ)

ਉਹ ਨਾਮ ਕੀ ਹੈ ਜਿਸ ਬਿਨਾਂ ਸਭ ਕਰਮ ਧਰਮ ਫੋਕਟ ਹਨ ? ਗੁਰਮਤ ਅਨੁਸਾਰ ਨਾਮ ਤੋਂ ਮੁਰਾਦ ਉਹ ਤੱਤ ਹੈ ਜੋ :

ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧)

ਸ੍ਰੀ ਜਪੁਜੀ ਸਾਹਿਬ ਵਿਚ, ਗੁਰੂ ਮਹਾਰਾਜ ਜੀ ਦੱਸਦੇ ਹਨ ਕਿ ਇਸ ਨਾਮ ਦੀ ਸੋਝੀ ਹੁਕਮ ਦੇ ਬੁੱਝਣ ਨਾਲ ਆਉਂਦੀ ਹੈ । ਸੋਚ ਇਸ਼ਨਾਨ ਨਾਲ, ਸਿਆਣਪਾਂ ਨਾਲ, ਮੋਨ ਧਾਰਨ ਕਰਨ ਜਾਂ ਹੋਰ ਐਸੇ ਕਰਮਾਂ ਧਰਮਾਂ ਨਾਲ ਨਹੀਂ ਆਉਂਦੀ ।

ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥
ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥
ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥
ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥
ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧)

ਸ੍ਰੀ ਸੁਖਮਨੀ ਸਾਹਿਬ ਵਿਚ ਵੀ ਇਸ ਖਿਆਲ ਨੂੰ ਦੁਹਰਾਇਆ ਹੈ ਕਿ ਜਿਤਨੇ ਵੀ ਜਪ, ਤਪ, ਗਿਆਨ, ਧਿਆਨ ਆਦਿ ਹਨ, ਨਾਮ ਦੇ ਤੁਲ ਨਹੀਂ ।

ਜਾਪ ਤਾਪ ਗਿਆਨ ਸਭਿ ਧਿਆਨ ॥ ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ॥ ਸਗਲ ਤਿਆਗਿ ਬਨ ਮਧੇ ਫਿਰਿਆ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ ॥ ਪੁੰਨ ਦਾਨ ਹੋਮੇ ਬਹੁ ਰਤਨਾ ॥
ਸਰੀਰੁ ਕਟਾਇ ਹੋਮੈ ਕਰਿ ਰਾਤੀ ॥ ਵਰਤ ਨੇਮ ਕਰੈ ਬਹੁ ਭਾਤੀ ॥

**ਨਹੀ ਤੁਲਿ ਰਾਮ ਨਾਮ ਬੀਚਾਰ॥ਨਾਨਕ ਗੁਰਮੁਖਿ ਨਾਮੁ ਜਪੀਐ ਇਕਬਾਰ॥੧॥**

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੬੫)

ਓਅੰਕਾਰ ਦੇ ਪਹਿਲੇ, ਗੁਰੂ ਸਾਹਿਬ ਜੀ ਦਾ ੧ ਲਗਾਣਾ ਇਕ ਖਾਸ ਮਹੱਤਤਾ ਰੱਖਦਾ ਹੈ । ਓਅੰਕਾਰ ਬਾਰੇ ਕਈ ਮਤ ਮਤਾਂਤ੍ਰਾਂ ਦਾ ਆਪਸ ਵਿਚ ਭਿੰਨ ਭੇਦ ਸੀ । ਪੁਰਾਤਨ ਧਰਮ ਗ੍ਰੰਥਾਂ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਵੱਖ ਵੱਖ ਮਹਾਂਪੁਰਸ਼ਾਂ ਨੇ ਇਸ ਦੇ ਵੱਖ ਵੱਖ ਅਰਥ ਕੀਤੇ । ਗੁਰੂ ਮਹਾਰਾਜ ਜੀ ਨੇ ਪਹਿਲੇ ਇਕਾ(੧) ਲਿਖ ਕੇ ਝਗੜਾ ਮੁਕਾਇਆ ਅਤੇ ਇਹ ਦ੍ਰਿੜਾਇਆ ਕਿ ਜੋ ਸਭ ਕਾਸੇ ਦਾ ਤੱਤ ਹੈ, ਉਹ ਇਕ ਹੈ - ਜਿਸ ਦੀ ਜਗਿਆਸੂ ਨੇ ਭਾਲ ਤੇ ਪ੍ਰਾਪਤੀ ਕਰਨੀ ਹੈ ।

ਇਹ ਜੋ ਪਰਮ ਤੱਤ ਹੈ, ਅਥਵਾ ਨਾਮ ਹੈ, ਇਹ ਕੋਈ ਵਿਉਪਾਰਿਕ ਵਸਤੂ ਨਹੀਂ ਜਿਵੇਂ, ਅਫਸੋਸ ਨਾਲ ਕਹਿਣਾ ਪੈਂਦਾ ਹੈ, ਅੱਜ-ਕੱਲ੍ਹ ਕਈ ਉਪਦੇਸ਼ਕ ਕਰ ਰਹੇ ਹਨ । ਇਸ ਮੂਲ ਨੂੰ ਜਾਣਨ ਲਈ, ਭਾਲ ਦੀ ਆਵਸ਼ਕਤਾ ਹੈ, enquiry ਕਰਨ ਦੀ ਲੋੜ ਹੈ ।

**ਜਦ ਜਗਿਆਸੂ ਇਸ ਪਰਮ ਤੱਤ, ਅਥਵਾ ਨਾਮ, ਦੀ ਭਾਲ ਵਿੱਚ ਪੈਂਦਾ ਹੈ, ਤਾਂ ਗੁਰਮਤ ਇਸ ਨੂੰ ਦੋ ਚੀਜ਼ਾਂ ਦਾ ਪੱਲਾ ਪਕੜਾਂਦੀ ਹੈ । ਉਹ ਹਨ :**

**੧. ਗੁਰਬਾਣੀ**

**੨. ਸਾਧ ਸੰਗਤ ।**

**ਗੁਰਬਾਣੀ ਦਾ ਅਧਿਐਨ ਮਨ ਦੇ ਸ਼ੰਕੇ ਨਿਵਿਰਤ ਕਰਦਾ ਹੈ ਅਤੇ ਸਾਧ ਸੰਗਤ ਗੁਰਬਾਣੀ ਦੀਆਂ ਰਮਜ਼ਾਂ ਦਿੰਦੀ ਹੈ ।**

ਸਾਧ ਸੰਗਤ ਤੋਂ ਭਾਵ ਉਹਨਾਂ ਪੁਰਸ਼ਾਂ ਨਾਲ ਸੰਪਰਕ ਹੈ ਜਿਨ੍ਹਾਂ ਪਰਮ ਤੱਤ ਨੂੰ ਜਾਣਿਆ ਹੈ । ਯਾਦ ਰੱਖਣ ਵਾਲੀ ਗੱਲ ਹੈ ਕਿ ਕਹਾਣੀ, ਵਾਰਤਾ, ਬਹਿਸ, ਮੁਬਾਹਸਾ ਅਥਵਾ ਸ਼ਾਸਤ੍ਰਾਰਥ ਆਦਿ ਸਾਧ ਸੰਗਤ ਨਹੀਂ ।

ਸਾਧ ਸੰਗਤ ਨੁਕਤੇ ਦੱਸਦੀ ਹੈ ਜੋ ਮਾਰਗ ਵਿੱਚ ਸਹਾਈ ਹੁੰਦੇ ਹਨ । ਉਰਦੂ ਅੱਖਰਾਂ ਵਿੱਚ ਮਹਿਰਮ ਅਤੇ ਮੁਜਰਮ ਵਿਚ ਇਕ ਨੁਕਤੇ ਦਾ ਅੰਤਰਾ ਹੁੰਦਾ ਹੈ[੧] । ਅੰਗਰੇਜ਼ੀ ਅੱਖਰਾਂ ਵਿੱਚ God ਅਤੇ Dog ਵਿੱਚ ਤਰਤੀਬ ਦਾ ਮਾਮੂਲੀ ਫਰਕ ਹੈ, ਲੇਕਨ ਅਰਥਾਂ ਵਿੱਚ ਬਹੁਤ ਅੰਤਰਾ ਹੈ । ਇਸੇ ਤਰ੍ਹਾਂ, ਸਾਧ ਸੰਗਤ ਵਿੱਚੋਂ ਮਿਲੇ ਨੁਕਤਿਆਂ ਦੀ ਕਮਾਈ ਨਾਲ ਜੋ ਭੇਦ ਉਘੜਦੇ ਹਨ, ਉਹ ਆਪਣੇ ਆਪ ਕੀਤੀ ਕਮਾਈ ਨਾਲ ਨਹੀਂ ਉਘੜਦੇ ।

ਸੱਚੀ ਜਗਿਆਸਾ ਅਤੇ ਸਾਧ ਸੰਗਤ ਦੋਵੇਂ ਹੋਣ ਤਾਂ ਕੰਮ ਬਣਦਾ ਹੈ : ਜਿਵੇਂ negative ਅਤੇ positive ਦੋਹਾਂ ਨਾਲ ਬਿਜਲੀ ਦਾ ਪਰਕਾਸ਼ ਹੁੰਦਾ ਹੈ ।

ਜਗਿਆਸੂ ਦੇ ਰਸਤੇ ਵਿੱਚ ਇੱਕ ਵੱਡੀ ਰੁਕਾਵਟ ਹੈ – ਐਸੀ ਵਸਤੂ ਨਾਲ ਵਾਹ ਜਿਸ ਨੂੰ ਗੁਰਬਾਣੀ ਨੇ ਅੰਨ੍ਹਾਂ, ਨੀਚ ਅਤੇ ਪਰਦੇਸੀ ਕਿਹਾ ਹੈ । ਇਸ ਦਾ ਦੂਸਰਾ ਨਾਮ ਹੈ **ਮਨ** ।

*ਅੰਧੁਲਾ ਨੀਚ ਜਾਤਿ ਪਰਦੇਸੀ ਖਿਨੁ ਆਵੈ ਤਿਲੁ ਜਾਵੈ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੩੧)

ਇਸ ਅੰਨ੍ਹੇ, ਨੀਚ ਅਤੇ ਪਰਦੇਸੀ ਮਨ ਨੂੰ ਪਹਿਲੇ ਸੰਵਾਰਣਾ ਪੈਂਦਾ ਹੈ, ਜਿਵੇਂ ਸਿਆਣਾ ਜਿਮੀਂਦਾਰ ਪਹਿਲੇ ਭੋਂ ਨੂੰ ਸੰਵਾਰਦਾ ਹੈ ਅਤੇ ਫੇਰ ਬੀਜ ਪਾਉਂਦਾ ਹੈ । ਜੇ ਮਨ ਤਿਆਰ ਨਹੀ, ਤਾਂ ਪਏ ਨਾਮ ਨਾਮ ਕਰੋ, ਨਾਮ ਦੀ ਪ੍ਰਾਪਤੀ ਨਹੀਂ ਹੁੰਦੀ । ਖੰਡ ਖੰਡ ਕਹਿਣ ਨਾਲ ਮੂੰਹ ਮਿੱਠਾ ਨਹੀਂ ਹੁੰਦਾ । ਅੱਗ ਅੱਗ ਕਹਿਣ ਨਾਲ, ਸਰਦੀ ਨਹੀਂ ਮਿਟਦੀ । ਇਸੇ ਤਰ੍ਹਾਂ, ਨਾਮ ਨਾਮ ਕਹਿਣ ਨਾਲ, ਨਾਮ ਨਹੀਂ ਮਿਲਦਾ ਜਦ ਤੱਕ ਮਨ ਤਿਆਰ ਨਹੀਂ, ਨਿਰਮਲ ਨਹੀਂ ।

---

੧ ਇਕੱਤ ਨੁਕਤੈ ਹੋਇ ਜਾਇ ਮਹਿਰਮ ਮੁਜਰਮ ਖੈਰ ਖੁਆਰੀ ।

ਭਾਈ ਗੁਰਦਾਸ ਜੀ

ਭਾਈ ਗੁਰਦਾਸ ਜੀ ਦਾ ਕਥਨ ਹੈ :

ਖਾਂਡ ਖਾਂਡ ਕਹੈ ਜਿਹਬਾ ਨ ਸਵਾਦੁ ਮੀਠੋ ਆਵੈ
ਅਗਨਿ ਅਗਨਿ ਕਹੈ ਸੀਤ ਨ ਬਿਨਾਸ ਹੈ ॥
ਬੈਦ ਬੈਦ ਕਹੈ ਰੋਗ ਮਿਟਤ ਨ ਕਾਹੂ ਕੋ
ਦਰਬ ਦਰਬ ਕਹੈ ਕੋਊ ਦਰਬਹਿ ਨ ਬਿਲਾਸ ਹੈ ॥
ਚੰਦਨ ਚੰਦਨ ਕਹਤ ਪ੍ਰਗਟੈ ਨ ਸੁਬਾਸੁ ਬਾਸੁ
ਚੰਦ੍ਰ ਚੰਦ੍ਰ ਕਹੈ ਉਜੀਆਰੋ ਨ ਪ੍ਰਗਾਸ ਹੈ ॥
ਤੈਸੇ ਗਿਆਨ ਗੋਸਟਿ ਕਹਤ ਨ ਰਹਤ ਪਾਵੈ
ਕਰਨੀ ਪ੍ਰਧਾਨ ਭਾਨ ਉਦਿਤਿ ਅਕਾਸ ਹੈ ॥੪੩੭॥

(ਕਬਿਤ ਭਾਈ ਗੁਰਦਾਸ ਜੀ)

ਇੱਕ ਔਗੁਣ ਜੋ ਮਨ ਵਿੱਚ ਘਰ ਕਰ ਗਿਆ ਹੈ ਉਹ ਹੈ ਕਿ ਇਹ ਸਦਾ ਪਰਦੇਸੀ ਰਹਿੰਦਾ ਹੈ, ਕਦੀ ਆਪਣੇ ਅਸਲ ਟਿਕਾਣੇ ਪੁਰ ਨਹੀਂ ਰਹਿੰਦਾ, ਨਿਜ ਅਸਥਾਨ ਤੇ ਨਹੀਂ ਟਿਕਦਾ । ਇਹ ਸਦਾ ਤ੍ਰਿਸ਼ਨਾ ਅਤੇ ਮਾਦੀ ਰਸਾਂ ਦੇ ਮਗਰ ਲੱਗ ਕੇ ਦੁਆਰੇ ਦੁਆਰੇ ਭਰਮਦਾ ਰਹਿੰਦਾ ਹੈ ।

ਇਸ ਮਨ ਦੀ ਆਦਤ ਐਸੀ ਹੋ ਗਈ ਹੈ ਜੈਸੇ ਹਰਿਆਵਲ ਪਸ਼ੂ ਦੀ ਹੁੰਦੀ ਹੈ । ਜਿਵੇਂ ਹਰਿਆਵਲ ਪਸ਼ੂ ਦੂਜਿਆਂ ਦੇ ਖੇਤਾਂ ਵਿੱਚ ਬਾਰ ਬਾਰ ਜਾਂਦਾ ਹੈ ਅਤੇ ਰੋਕਣ ਤੇ ਵੀ ਆਪਣੇ ਕਿੱਲੇ ਤੇ ਨਹੀਂ ਰੁਕਦਾ, ਇਸੇ ਤਰ੍ਹਾਂ ਇਹ ਮਨ ਹੈ । ਇਸ ਨੂੰ ਐਸਾ ਭੁੱਸ ਪੈ ਗਿਆ ਹੈ ਕਿ ਇਹ ਆਪਣੇ ਕੇਂਦਰ ਤੇ ਖੜੋਂਦਾ ਹੀ ਨਹੀਂ ਅਤੇ ਇੱਧਰ-ਉੱਧਰ ਭਟਕਦਾ ਰਹਿੰਦਾ ਹੈ ।

ਸਿਆਣੇ ਪੁਰਸ਼ ਹਰਿਆਵਲ ਪਸ਼ੂ ਦਾ ਇਲਾਜ ਇਹ ਕਰਦੇ ਹਨ ਕਿ ਉਸ ਦੇ ਗਲੇ ਵਿੱਚ ਲੱਕੜੀ ਦਾ ਇੱਕ ਭਾਰਾ ਡਾਹਾ ਬੰਨ੍ਹ ਦਿੰਦੇ ਹਨ ਜਿਸ ਕਰਕੇ ਉਹ ਇੱਧਰ-ਉੱਧਰ ਮੂੰਹ ਨਹੀਂ ਮਾਰ ਸਕਦਾ । ਇਸੇ ਤਰ੍ਹਾਂ **ਸਾਧ ਸੰਗਤ ਰਮਜ਼ ਦਿੰਦੀ ਹੈ ਕਿ ਮਨ ਨੂੰ ਗੁਰੂ ਸਾਹਿਬ ਜੀ ਦੇ ਸ਼ਬਦ ਦਾ ਡਾਹਾ ਪਾਓ**,

ਕਿਉਂਕਿ :

*ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੫੮)

ਇਸ ਲਈ, ਜੇ ਗੁਰਸ਼ਬਦ ਦਾ ਡਾਹਾ ਹੈ, ਉਹ ਇਸ ਨੂੰ ਰੋਕ ਪਾ ਕੇ ਮਾੜੀਆਂ ਭੁੱਸਾਂ ਤੋਂ ਆਜ਼ਾਦ ਕਰ ਦੇਵੇਗਾ । ਮਨ ਜਿਉਂ ਜਿਉਂ ਮਾੜੀਆਂ ਭੁੱਸਾਂ ਤਿਆਗੇ, ਤਿਉਂ ਤਿਉਂ ਇਹ ਨਿਰਮਲ ਹੁੰਦਾ ਹੈ ਅਤੇ ਆਪਣੇ ਨਿਜ ਅਸਥਾਨ ਜਾਂ ਕੇਂਦਰ ਵੱਲ ਰੁਖ ਕਰਦਾ ਹੈ । ਇਸ ਤਰ੍ਹਾਂ ਇਸ ਦੀ ਭੁੱਖ ਘਟਦੀ ਹੈ । ਨਿਰਮਲ ਤੇ ਤ੍ਰਿਪਤ ਮਨ ਨਿਰਮਾਣ ਹੁੰਦਾ ਹੈ । ਜੋ ਨਿਰਮਾਣ ਹੋ ਜਾਵੇ, ਆਪਣੇ ਆਪ ਨੂੰ ਅਨਾਥ ਸਮਝੇ, ਪ੍ਰਭੂ ਉਸ ਦੀ ਜਗਿਆਸਾ ਪੂਰੀ ਕਰਦੇ ਹਨ, ਉਸ ਨੂੰ ਮਾਣ ਦਿੰਦੇ ਹਨ ।

ਆਓ, ਗੁਰੂ ਅੱਗੇ ਨਿਰਮਾਣ ਹੋ ਕੇ ਸ਼ਬਦ ਪੜ੍ਹੀਏ ਅਤੇ ਇਸ ਦੇ ਭਾਵ ਵਿੱਚ ਜੁੜੀਏ :

*ਮਾਝ ਮਹਲਾ ੫ ॥*
*ਕਹਿਆ ਕਰਣਾ ਦਿਤਾ ਲੈਣਾ ॥ ਗਰੀਬਾ ਅਨਾਥਾ ਤੇਰਾ ਮਾਣਾ ॥*
*ਸਭ ਕਿਛੁ ਤੂੰਹੈਤੂੰਹੈ ਮੇਰੇ ਪਿਆਰੇ ਤੇਰੀ ਕੁਦਰਤਿ ਕਉ ਬਲਿਜਾਈ ਜੀਉ॥੧॥*
*ਭਾਣੈ ਉਝੜ ਭਾਣੈ ਰਾਹਾ ॥ ਭਾਣੈ ਹਰਿ ਗੁਣ ਗੁਰਮੁਖਿ ਗਾਵਾਹਾ ॥*
*ਭਾਣੈ ਭਰਮਿ ਭਵੈ ਬਹੁ ਜੂਨੀ ਸਭ ਕਿਛੁ ਤਿਸੈ ਰਜਾਈ ਜੀਉ ॥੨॥*
*ਨਾ ਕੋ ਮੂਰਖੁ ਨਾ ਕੋ ਸਿਆਣਾ ॥ ਵਰਤੈ ਸਭ ਕਿਛੁ ਤੇਰਾ ਭਾਣਾ ॥*
*ਅਗਮ ਅਗੋਚਰ ਬੇਅੰਤ ਅਥਾਹਾ ਤੇਰੀ ਕੀਮਤਿ ਕਹਣੁ ਨ ਜਾਈ ਜੀਉ ॥੩॥*
*ਖਾਕੁ ਸੰਤਨ ਕੀ ਦੇਹੁ ਪਿਆਰੇ ॥ ਆਇ ਪਇਆ ਹਰਿ ਤੇਰੈ ਦੁਆਰੈ ॥*
*ਦਰਸਨੁ ਪੇਖਤ ਮਨੁ ਆਘਾਵੈ ਨਾਨਕ ਮਿਲਣੁ ਸੁਭਾਈ ਜੀਉ ॥੪॥੭॥੧੪॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੮)

# ਨਾਮ ਕੀ ਕਰਿ ਟੇਕ

ਮਨੁੱਖੀ ਜੀਵਨ ਦਾ ਇੱਕ ਵੱਡਾ ਦੋਸ਼ ਹੈ - ਕਮਜ਼ੋਰ ਹੋ ਜਾਣਾ, ਆਪਣੇ ਆਪ ਨੂੰ ਨਿਰਬਲ ਜਾਂ Weak ਮੰਨਣਾ । ਦੁਨੀਆਂ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਸ਼ਕਤੀ ਦਾ, ਖੇੜੇ ਦਾ, ਸਦਾ ਫ਼ਤਹ ਦਾ ਸਰੂਪ ਪ੍ਰਗਟ ਹੋਇ ਸਨ । ਇਸ ਲਈ **ਜੋ ਪੁਰਸ਼ ਆਪਣੇ ਜੀਵਨ ਨੂੰ ਸਦਾ ਚੜ੍ਹਦੀ ਕਲਾ ਵਿੱਚ ਅਤੇ ਰਸਮਈ ਅਵਸਥਾ ਵਿੱਚ ਦੇਖਣਾ ਚਾਹੁੰਦਾ ਹੈ, ਉਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਯਾਦ ਵਿੱਚ ਰਹੇ, ਉਨ੍ਹਾਂ ਦੀ ਬਾਣੀ ਦਾ ਅਧਿਐਨ ਕਰੇ, ਉਨ੍ਹਾਂ ਦੇ ਸਰੂਪ ਨੂੰ ਅੰਦਰ ਵਸਾਇ ।** ਜਿਹੜਾ ਆਪਣੇ ਧਿਆਨ ਅੰਦਰ ਡਰਾਉਣੀਆਂ ਚੀਜ਼ਾਂ ਨੂੰ ਵਸਾਉਂਦਾ ਹੈ, ਉਸ ਨੂੰ ਡਰ ਲੱਗਦਾ ਹੈ ਅਤੇ ਜੋ ਨਿਰਭਉ ਨੂੰ ਵਸਾਉਂਦਾ ਹੈ, ਉਹ ਨਿਰਭੈ ਹੋ ਜਾਂਦਾ ਹੈ । ਜ਼ਫਰਨਾਮੇ ਦਾ ਅਧਿਐਨ ਦੱਸਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨਿਰਭੈਤਾ ਦਾ ਮੁਜੱਸਮਾ ਸਨ ।

ਸਵਾਲ ਉੱਠਦਾ ਹੈ: ਵਰਤਮਾਨ ਸਮੇਂ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਕੀ ਸਰੂਪ ਹੈ? ਉਨ੍ਹਾਂ ਦਾ ਆਪਣਾ ਬਚਨ ਹੈ ਕਿ ਸਰੀਰ ਕਰ ਕੇ ਦਰਸ਼ਨ ਖਾਲਸੇ ਦਾ ਅਤੇ ਅਧਿਆਤਮ ਸਰੂਪ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ।

*ਦੂਸਰ ਰੂਪ ਗ੍ਰੰਥ ਜੀ ਜਾਨ ॥*

(ਰਹਿਤਨਾਮਾ ਭਾਈ ਨੰਦ ਲਾਲ ਜੀ)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਣੀ ਦੇ ਭੰਡਾਰ ਹਨ । ਬਾਣੀ ਹੈ ਅਕਾਲ ਪੁਰਖ ਦੀ । ਇਸ ਲਈ, **ਜੋ ਬਾਣੀ ਨੂੰ ਧਿਆਨ ਨਾਲ ਨਹੀਂ ਪੜ੍ਹਦਾ ਜਾਂ ਸੁਣਦਾ, ਉਹ ਬਾਣੀ ਦਾ ਸਤਿਕਾਰ ਨਹੀਂ ਕਰਦਾ, ਗੁਰੂ ਅਕਾਲ ਪੁਰਖ ਦਾ ਅਦਬ ਨਹੀਂ ਕਰਦਾ ।** ਸਾਖੀ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ

ਜੀ ਨੇ ਇੱਕ ਪਾਠੀ ਨੂੰ ਕੋਰੜੇ ਲਗਵਾਇ ਕਿਉਂਕਿ ਉਹ **ਕੈ** ਨੂੰ **ਕੇ** ਪੜ੍ਹਦਾ ਸੀ ।

ਮਨੁੱਖੀ ਜੀਵਨ ਦੀ ਘੋਖ ਦੱਸਦੀ ਹੈ ਕਿ ਇਨਸਾਨ ਕਮਜ਼ੋਰੀ ਨੂੰ ਉਸ ਵੇਲੇ ਪਰਤੀਤ ਕਰਦਾ ਹੈ ਜਦ ਉਸ ਦਾ ਮਨ ਟੇਕ ਰਹਿਤ ਹੋ ਜਾਵੇ ਅਤੇ ਮਨ ਆਪਣੀਆਂ ਤਰੰਗਾਂ ਦਵਾਰਾ ਬਹੁਤੇ ਹਿੱਸਿਆਂ ਵਿੱਚ ਵੰਡਿਆ ਜਾਵੇ । ਅੰਦਰ ਜਿਤਨਾ ਖਿੰਡਾਓ ਹੈ, ਉਤਨੀ ਮਨੋਬਲ ਵਿੱਚ division ਜਾਂ ਵੰਡ ਹੈ ਅਤੇ ਇਹ ਵੰਡ ਹੀ weakness ਜਾਂ ਨਿਰਬਲਤਾ ਦਾ ਮੂਲ ਕਾਰਨ ਹੁੰਦੀ ਹੈ ।

ਇਸ ਕਮਜ਼ੋਰੀ ਨੂੰ ਦੂਰ ਕਰਨ ਦਾ ਇਲਾਜ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਦੱਸਿਆ ਹੈ, ਉਹ ਹੈ ਮਨ ਨੂੰ ਸਿਮਰਨ ਦੁਆਰਾ, ਜਾਪ ਦੁਆਰਾ ਇੱਕ ਚਿੱਤ ਕਰਨਾ ਅਤੇ ਇਸ ਦੇ ਵੇਗ ਨੂੰ ਇੱਕ ਆਸ਼ੇ ਪੁਰ ਖੜ੍ਹਾ ਕਰਨਾ, ਟਿਕਾਈ ਰੱਖਣਾ - ਉਹ ਆਸ਼ਾ ਹੈ ਇੱਕ ਅਕਾਲ ਪੁਰਖ । ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਪਰੋੜਤਾ ਕਰਾਈ ਹੈ :

*ਅਵਰਨ ਕੀ ਆਸਾ ਕਿਛੁ ਨਾਹੀ ॥ ਏਕੈ ਆਸ ਧਰੋ ਮਨ ਮਾਹੀ ॥*

(ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ)

ਇਹ ਸਮਰੱਥਾ ਸਿਰਫ ਗੁਰੂ ਦੇ ਬਚਨ ਵਿੱਚ ਹੈ, ਜਿਸ ਦੇ ਮੰਨਣ ਕਰਕੇ ਉਸ ਇੱਕ ਵਿੱਚ ਟਿਕਾਓ ਮਿਲਦਾ ਹੈ ।

*ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ*
*ਇਉ ਆਤਮ ਰਾਮੈ ਲੀਨਾ ਹੇ ॥੧੪॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੨੮)

ਮਨੁੱਖੀ ਮਨ ਕਈ ਥਾਂਵਾਂ ਤੇ ਬੱਝਾ ਹੋਣ ਕਰ ਕੇ ਆਪਣੇ ਆਸ਼ੇ ਵੱਲ ਰੁਖ ਨਹੀਂ ਕਰਦਾ । ਇਸ ਨੂੰ ਕਿੰਨ੍ਹਾਂ ਨੇ ਬੰਨ੍ਹਿਆ ਹੋਇਆ ਹੈ ? ਇਸ ਦਾ ਉੱਤਰ ਗੁਰਬਾਣੀ ਇਸ ਤਰ੍ਹਾਂ ਦਿੰਦੀ ਹੈ :

ਬੰਧਨ ਮਾਤ ਪਿਤਾ ਸੰਸਾਰਿ ॥ ਬੰਧਨ ਸੁਤ ਕੰਨਿਆ ਅਰੁ ਨਾਰਿ ॥੨॥
ਬੰਧਨ ਕਰਮ ਧਰਮ ਹਉ ਕੀਆ ॥ ਬੰਧਨ ਪੁਤੁ ਕਲਤੁ ਮਨਿ ਬੀਆ ॥੩॥
ਬੰਧਨ ਕਿਰਖੀ ਕਰਹਿ ਕਿਰਸਾਨ ॥ ਹਉਮੈ ਡੰਨੁ ਸਹੈ ਰਾਜਾ ਮੰਗੈ ਦਾਨ ॥੪॥
ਬੰਧਨ ਸਉਦਾ ਅਣਵੀਚਾਰੀ ॥ ਤਿਪਤਿ ਨਾਹੀ ਮਾਇਆ ਮੋਹ ਪਸਾਰੀ ॥੫॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੧੬)

ਕਈ ਪੁਰਸ਼ ਉੱਪਰ ਕਹੇ ਬੰਧਨਾਂ ਤੋਂ ਛੁਟਕਾਰਾ ਪਾਉਣ ਲਈ ਘਰ ਘਾਟ ਛੱਡ ਕੇ ਭੇਖ ਧਾਰਨ ਕਰ ਲੈਂਦੇ ਹਨ ਅਤੇ ਤੀਰਥਾਂ ਪੁਰ ਜਾ ਵਾਸਾ ਕਰਦੇ ਹਨ । ਪਰੰਤੂ ਗੁਰਮਤ ਨੇ ਐਸਾ ਨਹੀਂ ਮੰਨਿਆ ।

ਭੇਖੀ ਹਾਥ ਨ ਲਭਈ ਤੀਰਥਿ ਨਹੀ ਦਾਨੇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੧੨)

ਗੁਰਮਤ ਦਾ ਵਿਚਾਰ ਹੈ ਕਿ ਇਹਨਾਂ ਬੰਧਨ ਵਾਲੀਆਂ ਵਸਤੂਆਂ ਨਾਲ ਆਪਣੇ ਆਪ ਨੂੰ ਜਕੜੋ ਮਤ, ਇਹਨਾਂ ਨਾਲ ਆਪਾ ਨਾ ਠਾਣੋ । ਜੋ ਆਪਾ ਠਾਣਨਾ ਹੈ, ਇਹ ਰੋਗ ਦੀ ਜੜ੍ਹ ਹੈ । ਇਹ ਹੀ ਹਉਂ ਹੈ ਜਿਹੜੀ ਕਈ ਰੂਪ ਧਾਰਨ ਕਰ ਕੇ ਮਨੁੱਖ ਨੂੰ ਕੈਦ ਵਿੱਚ ਰੱਖਦੀ ਹੈ ।

ਜਜਾ ਜਾਨੈ ਹਉ ਕਛੁ ਹੂਆ ॥ ਬਾਧਿਓ ਜਿਉ ਨਲਿਨੀ ਭ੍ਰਮਿ ਸੂਆ ॥
ਜਉ ਜਾਨੈ ਹਉ ਭਗਤੁ ਗਿਆਨੀ ॥ ਆਗੈ ਠਾਕੁਰਿ ਤਿਲੁ ਨਹੀ ਮਾਨੀ ॥
ਜਉ ਜਾਨੈ ਮੈ ਕਥਨੀ ਕਰਤਾ ॥ ਬਿਆਪਾਰੀ ਬਸੁਧਾ ਜਿਉ ਫਿਰਤਾ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੫੫)

ਭਾਵ ਜਿਹੜਾ ਕੁੱਝ ਬਣਦਾ ਹੈ, ਉਹ ਗੁਰੂ ਮਾਰਗ ਤੋਂ ਦੂਰ ਜਾਂਦਾ ਹੈ ਅਤੇ ਬੰਧਨਾਂ ਵਿੱਚ ਪੈਂਦਾ ਹੈ ।

ਇਹਨਾਂ ਬੰਧਨਾਂ ਤੋਂ ਛੁੱਟਣ ਲਈ, ਗੁਰਬਾਣੀ ਅਨੁਸਾਰ ਸਿਮਰਨ ਅਭਿਆਸ ਦੀ ਕਮਾਈ ਅਤੇ ਪਕਿਆਈ ਅਤੇ 'ਏਕਾ ਟੇਕ ਗੁਪਾਲ ਰਾਇ' ਵਾਲੀ ਬਿਰਤੀ ਵਿੱਚ ਜੀਵਨ ਦੀ ਢਲਾਈ ਜ਼ਰੂਰੀ ਹਨ ।

ਜਿਤਨਾ ਚਿਰ ਅਭਿਆਸ ਤਥਾ ਦ੍ਰਿਸ਼ਟੀ ਕੱਚੇ ਹਨ, ਉਤਨਾਂ ਚਿਰ ਝਗੜਾ ਹੈ । ਇਹ ਇਸ ਤਰ੍ਹਾਂ ਹੈ ਜਿਵੇਂ ਜਿਤਨਾ ਚਿਰ ਫਲ ਕੱਚਾ ਹੈ, ਉਤਨਾਂ ਚਿਰ ਉਸ ਫਲ ਦੇ ਰਸ ਚੱਖਣ ਦਾ ਅਨੰਦ ਨਹੀਂ ਹੈ । ਐਸਾ ਕੁਦਰਤ ਦਾ ਨਿਯਮ ਹੈ ।

ਪੱਕੇ ਨਾਲ ਬਿਰਤੀ ਨੂੰ ਜੋੜਨ ਦੇ ਅਭਿਆਸ ਨਾਲ, ਅੰਦਰ ਪਕਿਆਈ ਆਵੇਗੀ । ਗੁਰੂ ਸਾਹਿਬ ਜੀ ਸੁਰਤਿ ਨੂੰ ਅਕਾਲ ਪੁਰਖ ਨਾਲ ਜੋੜਨ ਲਈ ਤੇ ਉਸ ਦੇ ਆਸਰਿਤ ਹੋਣ ਲਈ ਇਸ ਵਾਸਤੇ ਵਾਰ ਵਾਰ ਜ਼ੋਰ ਦਿੰਦੇ ਹਨ ਕਿ ਸਿਰਫ ਉਹ ਹੀ ਇੱਕ ਐਸੀ ਸ਼ਕਤੀ ਤੇ ਹਸਤੀ ਹੈ ਜੋ ਨਿਰਬੰਧ ਹੈ ।

*ਮੇਰੇ ਮਨ ਨਾਮ ਕੀ ਕਰਿ ਟੇਕ ॥*
*ਤਿਸਹਿ ਬੂਝੁ ਜਿਨਿ ਤੂ ਕੀਆ ਪ੍ਰਭੁ ਕਰਣ ਕਾਰਣ ਏਕ ॥੧॥ ਰਹਾਉ ॥*
*ਚੇਤਿ ਮਨ ਮਹਿ ਤਜਿ ਸਿਆਣਪ ਛੋਡਿ ਸਗਲੇ ਭੇਖ ॥*
*ਸਿਮਰਿ ਹਰਿ ਹਰਿ ਸਦਾ ਨਾਨਕ ਤਰੇ ਕਈ ਅਨੇਕ ॥੨॥੬॥੨੯॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੦੭)

ਸੰਸਾਰ ਅਤੇ ਇਸ ਦੇ ਪਦਾਰਥਾਂ ਨਾਲ ਇਸ ਲਈ ਨਹੀਂ ਜੁੜਨਾ ਕਿਉਂਕਿ ਇਹ ਕੱਚੇ ਹਨ, ਇੱਥੋਂ ਦੀ ਹਰ ਬਾਤ ਕੱਚੀ ਹੈ । ਇਹ ਹੀ ਨਿਰਬਲਤਾ ਹੈ, ਇਹ ਹੀ ਮਾਇਆ ਹੈ, ਇਹ ਹੀ ਕਲਯੁਗ ਹੈ, ਇਹ ਹੀ devil ਹੈ, ਇਹ ਹੀ ਰੁਕਾਵਟ ਹੈ ।

ਪਰੰਤੂ ਜੇ ਅਭਿਆਸ ਪੱਕ ਜਾਵੇ ਅਤੇ ਦ੍ਰਿਸ਼ਟੀ ਪੱਰਪਕ ਹੋ ਕੇ ਇੱਕ ਪ੍ਰਭੂ ਪੁਰ ਟਿਕ ਜਾਵੇ, ਤਾਂ ਅੰਦਰੋਂ ਸ਼ੋਰ ਮੁੱਕ ਜਾਂਦਾ ਹੈ । ਜੇ ਅੰਦਰੋਂ ਸ਼ੋਰ ਨਹੀਂ ਮੁੱਕਾ, ਜੇ ਅੰਦਰਲਾ ਬਗੋਚਾ ਪਰਤੀਤ ਕਰਦਾ ਹੈ, ਤਾਂ ਸਮਝੋ ਅਜੇ ਪਕਿਆਈ ਨਹੀਂ ਆਈ । ਜਿਵੇਂ, ਜੇ ਮਿਹਰ ਦਵਾਰਾ ਸਿੱਪੀ ਵਿੱਚ ਸੰਵਾਤੀ ਬੂੰਦ ਪੈ ਜਾਵੇ, ਤਾਂ ਬੰਦ ਹੋ ਜਾਂਦੀ ਹੈ, ਤਿਵੇਂ ਨਾਮ ਰਸ ਪ੍ਰਾਪਤ ਹੋਇਆ ਮਨ ਖਾਮੋਸ਼ ਹੋ ਜਾਂਦਾ ਹੈ । ਇਸ ਦੇ ਅੰਦਰ ਭਾਂਤ ਭਾਂਤ ਦੇ ਤਰੰਗ ਨਹੀਂ

ਉੱਠਦੇ - ਜਿਸ ਕਰਕੇ ਇਸ ਦਾ ਬਲ ਵੰਡਿਆ ਨਹੀਂ ਜਾਂਦਾ ਅਤੇ ਨਾ ਹੀ ਨਿਰਬਲਤਾ ਆਉਂਦੀ ਹੈ । ਜੇ ਕਦੇ ਸਮੇਂ ਦੇ ਹਾਲਾਤ ਭੀੜ ਪਾ ਦੇਣ ਤਾਂ ਗੁਰੂ ਸਾਹਿਬ ਜੀ ਦੇ ਇਹ ਮਹਾਂਵਾਕ ਫਿਰ ਪਕਿਆਈ ਦਿੰਦੇ ਹਨ :

*ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥*
*ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥੫੪॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੪੨੯)

ਐਸੀ ਪ੍ਰਪੱਕ ਦ੍ਰਿਸ਼ਟੀ ਵਾਲੇ ਨੂੰ ਗੁਰਮਤ ਨੇ ਸਤਪੁਰਸ਼ ਦਾ ਨਾਮ ਦਿੱਤਾ ਹੈ । ਸਤਪੁਰਸ਼ ਉਹ ਹੈ ਜਿਸ ਦੀ ਸੁਰਤਿ ਦਾ ਟਿਕਾਓ ਅਕਾਲ ਵਿੱਚ ਰਹਿੰਦਾ ਹੈ । ਜੋ ਕਾਲ ਵਿੱਚ ਹੈ, ਉਹ ਬੀਤਦਾ ਹੈ, ਕਾਲ ਨਹੀਂ ਬੀਤਦਾ । ਸਤਪੁਰਸ਼ ਕਾਲ ਤੋਂ ਪਰੇ, ਅਕਾਲ ਵਿੱਚ ਰਹਿਣ ਕਰ ਕੇ, ਬੀਤਦਾ ਨਹੀਂ :

*ਨਿਹਚਲੁ ਸਚੁ ਖੁਦਾਇ ਏਕੁ ਖੁਦਾਇ ਬੰਦਾ ਅਬਿਨਾਸੀ ॥੧੭॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੦੦)

ਐਸਾ ਪੁਰਸ਼ ਰੋਗ ਸੋਗ ਆਦਿ ਸਭ ਨੂੰ ਖਾ ਗਿਆ ਹੁੰਦਾ ਹੈ ਅਤੇ ਉਸ ਦੀ ਦ੍ਰਿਸ਼ਟੀ ਤੋਂ ਦੇਸ਼-ਕਾਲ-ਵਸਤੂ ਦਾ ਪੜਦਾ ਹਟ ਗਿਆ ਹੁੰਦਾ ਹੈ । ਹੋਰ ਵੀ ਜਿਤਨੀਆਂ ਅਟਕਾਂ ਜਾਂ barriers ਹਨ, ਉਹ ਸਭ ਨੂੰ ਪਾਰ ਕਰ ਗਿਆ ਹੁੰਦਾ ਹੈ । ਉਹ ਅਟਕਾਂ ਹਨ : ਮਾਨ, ਮਾਇਆ, ਮੁਕਤੀ, ਰਾਜ ਆਦਿ । ਇੱਕ ਹੋਰ ਵਿਸ਼ੇਸ਼ਤਾ ਜਿਹੜੀ ਐਸੇ ਪੁਰਸ਼ ਵਿੱਚ ਜ਼ਿਆਦਾ ਹੁੰਦੀ ਹੈ, ਉਹ ਇਹ ਹੈ ਕਿ ਜਿਵੇਂ ਸਭ ਵੱਡੀਆਂ ਸ਼ਕਤੀਆਂ, ਭਾਵ ਚੰਦ, ਸੂਰਜ, ਪਉਣ, ਪਾਣੀ ਆਦਿ, ਅਕਾਲ ਪੁਰਖ ਦੀ ਰਜ਼ਾ ਵਿੱਚ ਜਾਂ ਹੁਕਮ ਵਿੱਚ ਚਲਦੇ ਹਨ, ਇਸੇ ਤਰ੍ਹਾਂ ਇਹ ਸਤਪੁਰਸ਼ ਹੁੰਦਾ ਹੈ :

*ਹੁਕਮੇ ਧਰਤੀ ਧਉਲ ਸਿਰਿ ਭਾਰੰ ॥ ਹੁਕਮੇ ਪਉਣ ਪਾਣੀ ਗੈਣਾਰੰ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੩੭)

ਐਸੀ ਹੀ ਰਹਿਣੀ ਦਾ, ਭਾਵ ਹੁਕਮੀ ਬੰਦਾ ਹੋਣ ਦਾ, ਉਪਦੇਸ਼ ਉਹ ਉਹਨਾਂ

ਨੂੰ ਕਰਦਾ ਹੈ ਜਿਨ੍ਹਾਂ ਨੂੰ ਉਸ ਪਾਸ ਨਿਕਟ ਵਰਤਣ ਦਾ ਸੁਭਾਗ ਅਵਸਰ ਮਿਲੇ । ਕਰਨੀ ਕਰਤੂਤ, ਜੋਗ ਆਦਿ ਤੋਂ ਪਰੇ ਦਾ (ਐਸੇ ਪੁਰਸ਼ ਦਾ) ਜੋ ਗੁੱਝਾ ਨੁਕਤਾ ਹੁੰਦਾ ਹੈ, ਉਹ ਹੈ ਰਜ਼ਾ ਵਿੱਚ ਰਹਿਣਾ, ਜਿਸ ਨੂੰ ਸੰਤਾਂ ਦਾ ਨਿਜ ਗਿਆਨ ਜਾਂ Hidden teachings beyond yoga ਵੀ ਕਹਿੰਦੇ ਹਨ । ਐਸਾ ਸਤਪੁਰਸ਼ ਆਮ ਕਰ ਕੇ ਅੰਤਰਮੁਖ ਰਹਿੰਦਾ ਹੈ, ਭਾਵੇਂ ਉਹ ਬਾਹਰ ਥੋੜ੍ਹਾ ਬਹੁਤਾ ਵਿਵਹਾਰ ਕਰਦਾ ਨਜ਼ਰ ਆਉਦਾ ਹੈ । ਇਸ ਲਈ ਐਸਾ ਪੁਰਸ਼ ਦੂਜਿਆਂ ਨੂੰ ਵੀ ਦ੍ਰਿੜ ਕਰਾਂਦਾ ਹੈ ਕਿ ਅੰਤਰ ਮੁੱਖ ਹੋਣ ਦਾ ਅਭਿਆਸ ਕਰੋ, ਜਿੱਥੇ ਗੁਰੂ ਦੇ ਹਜ਼ੂਰ ਹਾਜ਼ਰੀ ਲੱਗਦੀ ਹੈ । **ਗੁਰੂ ਦੀ ਬਾਹਰੀ ਭੇਂਟ ਹੈ ਮੱਥਾ ਟੇਕਨਾ, ਫੁੱਲ, ਪਰਸ਼ਾਦ ਆਦਿ ਚੜ੍ਹਾਉਨੇ । ਪਰ ਅਸਲ ਭੇਟ ਅੰਤ੍ਰੀਵ ਹੈ ਜਿਸ ਦੀ ਸਮਝ ਅਭਿਆਸ ਨਾਲ ਆਉਂਦੀ ਹੈ । ਬਾਹਰੀ ਕਰਮ ਜਾਂ ਹਾਜ਼ਰੀ ਮੁੱਢਲੀ ਬਾਤ ਹੈ, ਮਾਰਗ ਦਾ ਆਰੰਭ ਹੈ । ਅਸਲੀ ਹਾਜ਼ਰੀ ਅੰਤਰਮੁੱਖ ਹੈ ਜੋ ਅੰਦਰ ਨੂੰ ਤੁਰਿਆਂ ਲੱਗਦੀ ਹੈ । ਭੇਦ ਤਦ ਖੁੱਲ੍ਹੂ, ਹਉਮੇਂ ਦਾ ਪੜ੍ਹਦਾ ਤਦ ਟੁੱਟੂ, ਜਦ ਮਨ ਅੰਦਰ ਹਾਜ਼ਰੀ ਦੇਣ ਲੱਗ ਜਾਊ ।**

ਗੁਰਮਤ ਨੇ ਐਸੇ ਪੁਰਸ਼ ਨੂੰ ਪੱਕਾ ਪੁਰਸ਼ ਵੀ ਕਿਹਾ ਹੈ ਜਿਸ ਦੀ ਸੰਗਤ ਵਿੱਚੋਂ ਪਕਿਆਈ ਅਤੇ ਅਕਾਲ ਵਿੱਚ ਟਿਕਾਓ ਦੀ ਜਾਂਚ ਮਿਲਦੀ ਹੈ । ਤਾਂ ਹੀ ਗੁਰਬਾਣੀ ਸਿਫਾਰਿਸ਼ ਕਰਦੀ ਹੈ :

*ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥*
*ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੦੨)

ਜਿਹੜਾ ਕਚ-ਕੂੜ ਨੂੰ ਛੱਡ ਕੇ ਸੱਚ ਵੱਲ ਤਥਾ ਸਮਰੱਥ ਵੱਲ ਜਾਂਦਾ ਹੈ ਉਸ ਨੂੰ ਕੀ ਫ਼ਲ ਲੱਗਦਾ ਹੈ । ਇਸ ਬਾਰੇ ਗੁਰਬਾਣੀ ਦਾ ਕਥਨ ਹੈ :

*ਕੂੜੁ ਛੋਡਿ ਸਾਚੇ ਕਉ ਧਾਵਹੁ ॥ ਜੋ ਇਛਹੁ ਸੋਈ ਫਲੁ ਪਾਵਹੁ ॥*
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੨੮)

# ਤ੍ਰਿਪਤ ਜੀਵਨ ਤੇ ਨਿਜਘਰ ਵਾਸ

ਮਨੁੱਖੀ ਜੀਵਨ ਲਈ ਨਿਰੀ ਰੋਟੀ ਕਾਫ਼ੀ ਨਹੀਂ । ਜ਼ਿੰਦਗੀ ਦੀ ਤ੍ਰਿਪਤੀ ਅਤੇ ਪੂਰਤੀ ਲਈ ਰੋਟੀ ਤੋਂ ਇਲਾਵਾ ਕਿਸੇ ਹੋਰ ਵਸਤੂ ਦੀ ਵੀ ਲੋੜ ਹੈ । ਗੁਰੂ ਮਹਾਰਾਜ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਤ ਵਿੱਚ ਦੱਸਦੇ ਹਨ ਕਿ ਇਹ ਗ੍ਰੰਥ ਇੱਕ ਥਾਲ ਹੈ ਜਿਸ ਵਿੱਚ ਅਕਾਲ ਪੁਰਖ ਦਾ ਅਥਾਹ ਲੰਗਰ ਪਿਆ ਹੈ । ਜੋ ਇਸ ਲੰਗਰ ਵਿੱਚੋਂ ਖਾਂਦਾ ਹੈ, ਉਹ ਤ੍ਰਿਪਤ ਹੁੰਦਾ ਹੈ, ਉਸ ਦਾ ਉਧਾਰ ਹੁੰਦਾ ਹੈ :

*ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥*
*ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੪੨੯)

ਸੰਸਾਰ ਦੇ ਪਦਾਰਥਾਂ ਨੂੰ ਭੋਗਣ ਨਾਲ ਤ੍ਰਿਪਤੀ ਨਹੀਂ ਆਉਂਦੀ ਕਿਉਂਕਿ ਸੰਸਾਰ ਪਰਿਣਾਮੀ ਹੈ । ਪਰੰਤੂ ਸਤਿ ਪਰਿਣਾਮੀ ਨਹੀਂ । ਇਸ ਲਈ ਸਤਿ ਵੱਲ ਰੁਖ ਕਰਨਾ ਤ੍ਰਿਪਤੀ ਵੱਲ ਜਾਣਾ ਹੈ । ਕਿਸੇ ਪਰਿਣਾਮੀ ਵਸਤੂ ਵਿੱਚ ਤ੍ਰਿਪਤੀ ਦੇਣ ਦੀ ਸਮਰੱਥਾ ਨਹੀਂ । ਇਹ ਕੁਦਰਤ ਦਾ ਨਿਯਮ ਹੈ । ਸਤਿ ਕੀ ਹੈ ? ਗੀਤਾ ਦਾ ਕਥਨ ਹੈ ਕਿ ਸਤਿ ਉਹ ਤੱਤ ਹੈ ਜੋ ਹਮੇਸ਼ਾ ਕਾਇਮ ਹੈ, ਸਦਾ Exist ਕਰਦਾ ਹੈ । ਪਰਿਣਾਮੀ ਵਸਤੂਆਂ ਦਾ ਨਾਸ਼ ਹੋ ਜਾਂਦਾ ਹੈ । ਪਰੰਤੂ ਜੋ ਸਤਿ ਹੈ ਉਹ :

*ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮)

ਸੰਸਾਰ ਵਿੱਚ ਕੁਦਰਤ ਦਾ ਇੱਕ ਨੇਮ ਕੰਮ ਕਰ ਰਿਹਾ ਨਜ਼ਰ ਆਉਂਦਾ ਹੈ । ਉਹ ਹੈ ਕਿ ਹਰ ਵਸਤੂ ਆਪਣੇ ਕੇਂਦਰ ਵੱਲ ਧਾਉਂਦੀ ਹੈ । ਵਾਵਰੋਲੇ ਵੱਲ ਦੇਖੋ । ਮਿੱਟੀ ਦੇ ਜ਼ੱਰੇ ਉੱਡਦੇ ਹਨ, ਕਿੱਥੋਂ ਦੇ ਕਿੱਥੇ ਚਲੇ ਜਾਂਦੇ ਹਨ । ਅਖੀਰ ਮੁੜ ਮਿੱਟੀ, ਭਾਵ, ਆਪਣੇ ਕੇਂਦਰ ਵਿੱਚ ਆ ਸਮਾਉਂਦੇ

ਹਨ । ਪਾਣੀ ਵੱਲ ਦੇਖੋ । ਸਮੁੰਦਰ ਵਿੱਚੋਂ ਬੁਖ਼ਾਰਾਤ ਬਣ ਕੇ, ਬੱਦਲ ਦਾ ਰੂਪ ਧਾਰਨ ਕਰ ਕੇ, ਮੁੜ ਬਾਰਸ਼ ਹੋ ਕੇ ਨਦੀ ਨਾਲਿਆਂ ਥਾਂਈ ਸਮੁੰਦਰ ਵਿੱਚ ਜਾ ਸਮਾਉਂਦਾ ਹੈ । ਇਸ ਤਰ੍ਹਾਂ ਅਗਨੀ ਵਿੱਚੋਂ ਚਿੰਗਾਰੇ ਨਿਕਲਦੇ ਹਨ । ਥੋੜ੍ਹਾ ਸਮਾਂ ਬਾਹਰ ਰਹਿ ਮੁੜ ਅਗਨੀ ਵਿੱਚ ਸਮਾਂ ਜਾਂਦੇ ਹਨ । ਇਸ ਬਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਵਾਕ ਹੈ :

ਜੈਸੇ ਏਕ ਆਗ ਤੇ ਕਨੂਕਾ ਕੋਟਿ ਆਗਿ ਉਠੈ
ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਿੰਗੇ ॥
ਜੈਸੇ ਏਕ ਧੂਰਿ ਤੇ ਅਨੇਕ ਧੂਰਿ ਪੂਰਤ ਹੈ
ਧੂਰਿ ਕੇ ਕਨੂਕਾ ਫੇਰ ਧੂਰਿ ਹੀ ਸਮਾਹਿੰਗੇ ॥
ਜੈਸੇ ਏਕ ਨਦ ਤੇ ਤੰਰਗ ਕੋਟ ਉਪਜਤ ਹੈਂ
ਪਾਨਿ ਕੇ ਤੰਰਗ ਸਬੈ ਪਾਨਿ ਹੀ ਕਹਾਹਿੰਗੇ ॥
ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ
ਤਾਹੀ ਤੇ ਉਪਜਿ ਸਬੈ ਤਾਹੀ ਮੈ ਸਮਾਹਿੰਗੇ ॥ ੧੭॥੮੭॥

(ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ – ਅਕਾਲ ਉਸਤੱਤ)

ਸਭ ਚੀਜ਼ ਆਪਣੇ ਕੇਂਦਰ ਵੱਲ ਰੁਖ ਕਰ ਰਹੀ ਹੈ । ਕੁਦਰਤ ਦੇ ਇਸ ਨੇਮ ਨੂੰ ਜਾਣਨਾ, ਜੀਵਨ ਦੇ ਪ੍ਰਯੋਜਨ ਨੂੰ ਜਾਣਨਾ ਹੈ । ਮਨੁੱਖ ਦੇ ਅੰਦਰ ਕਲਪਨਾ, ਕਲੇਸ਼, ਸਹਿਮ, ਝੁਰ, ਆਦਿ ਦੀਆਂ ਜੋ ਪਰੇਸ਼ਾਨੀਆਂ ਹਨ, ਉਹਨਾਂ ਦਾ ਕਾਰਨ ਹੈ ਇਸ ਕੁਦਰਤੀ ਨੇਮ ਤੋਂ ਨਾਵਾਕਫੀ । **ਜਿਉਂ ਜਿਉਂ ਮਨੁੱਖ ਆਪਣੇ ਕੇਂਦਰ ਤੋਂ ਦੂਰ ਹੋਈ ਜਾ ਰਿਹਾ ਹੈ, ਤਿਉਂ ਤਿਉਂ ਉਸ ਦਾ ਅੰਦਰ ਪਰੇਸ਼ਾਨੀਆਂ ਨਾਲ ਭਰਪੂਰ ਹੁੰਦਾ ਜਾ ਰਿਹਾ ਹੈ, ਹਾਲਾਂਕਿ ਵਰਤਮਾਨ ਯੁੱਗ ਨੇ ਉਸ ਦੇ ਸੁਖ ਲਈ ਅਨੇਕ ਸਾਧਨ ਬਣਾਏ ਹਨ । ਪਰੰਤੂ, ਇਹ ਹਾਲਤ ਉਲਟ ਜਾਂਦੀ ਹੈ ਜੇ ਇਨਸਾਨ ਮੁੜ ਆਪਣੇ ਕੇਂਦਰ ਵੱਲ ਰੁਖ ਕਰੇ, ਉਥੇ ਟਿਕਾਓ ਰੱਖੇ ।** ਇਹ ਤਜਰਬਾ ਕਰ ਕੇ ਦੇਖਣ ਵਾਲੀ ਬਾਤ ਹੈ, ਇਹ ਨਿਰੀ ਥਿਊਰੀ (theory) ਨਹੀਂ । ਗ੍ਰਿਹਿਸਤੀ ਜੀਵਨ

ਇਸ ਤਜਰਬੇ ਲਈ ਇੱਕ ਖਾਸ ਲੇਬਾਰੇਟਰੀ (laboratory) ਹੈ ।

**ਗੁਰੂ ਮਹਾਰਾਜ ਜੀ ਇਸ ਜਗਤ ਵਿੱਚ ਕਿਸੇ ਖਾਸ ਮਕਸਦ ਜਾਂ ਮਿਸ਼ਨ ਵਾਸਤੇ ਪ੍ਰਗਟ ਹੋਇ ਸੀ । ਉਹ ਮਿਸ਼ਨ ਸੀ – ਇਨਸਾਨ ਨੂੰ ਚੇਤਾਵਨੀ ਕਰਾਉਣਾ, ਉਸ ਨੂੰ ਆਪਣੇ ਕੇਂਦਰ ਦੀ, ਅਥਵਾ ਨਿਜਘਰ ਦੀ ਸੋਝੀ ਦੇਣਾ, ਤਾਂਕਿ ਉਹ ਕਲਪਨਾ ਕਲੇਸ਼ਾਂ ਤੋਂ ਮੁਕਤ ਹੋ ਜਾਇ :**

*ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੩੦)

ਇਹ ਸੋਝੀ ਕੋਈ ਮਾਮੂਲੀ ਵਸਤੂ ਨਹੀਂ । ਜਿਵੇਂ ਸ਼ੇਰਨੀ ਦਾ ਦੁੱਧ ਆਮ ਭਾਂਡੇ ਵਿੱਚ ਨਹੀਂ ਟਿਕਦਾ । ਇਸ ਲਈ ਸੋਨੇ ਦਾ ਬਰਤਨ ਚਾਹੀਏ । ਇਸੇ ਤਰ੍ਹਾਂ ਗੁਰੂ ਜੀ ਦੇ ਗਿਆਨ ਲਈ, ਸੋਧਿਆ ਹੋਇਆ ਅਤੇ ਨਿਰਮਲ ਕੀਤਾ ਮਨ ਰੂਪੀ ਭਾਂਡਾ ਦਰਕਾਰ ਹੈ ।

ਇਨਸਾਨੀ ਮਨ ਇੱਕ ਧੁਰ ਹੈ, ਇਕ ਐਕਸਲ (axle) ਹੈ, ਜਿਸ ਦੇ ਇਰਦ ਗਿਰਦ ਮਨੁੱਖੀ ਜੀਵਨ ਘੁੰਮਦਾ ਹੈ । ਜੇ ਮਨ ਨਿਰਮਲ ਹੈ, ਤਾਂ ਜੀਵਨ ਭੀ ਨਿਰਮਲ ਹੈ । ਪਰ ਰੋਜ਼ਾਨਾ ਜ਼ਿੰਦਗੀ ਦਾ ਤਜ਼ਰਬਾ ਇਹ ਦੱਸਦਾ ਹੈ ਕਿ ਇਨਸਾਨੀ ਮਨ ਨੂੰ ਜਨਮਾ-ਜਨਮਾਂਤ੍ਰਾਂ ਦੀ ਮੈਲ ਲੱਗੀ ਹੋਈ ਹੈ । ਇਹ ਮੈਲ ਇਤਨੀ ਵਧੇਰੇ ਹੈ ਕਿ ਇਹ ਕਾਲਾ ਸਿਆਹ ਹੋ ਗਿਆ ਅਤੇ ਇਹ ਮੈਲ ਧੋਣ ਨਾਲ ਵੀ ਨਹੀਂ ਉੱਤਰਦੀ । ਗੁਰਵਾਕ ਹੈ :

*ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥*
*ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੫੧)

ਤੇਲੀ ਦਾ ਕੱਪੜਾ, ਜਿਸ ਨੂੰ ਖੰਨਲੀ ਕਿਹਾ ਜਾਂਦਾ ਹੈ, ਇਤਨਾ ਮੈਲਾ ਕਿਉਂ ਹੋ ਗਿਆ ? ਆਪਣੀ ਮੁੱਢਲੀ ਹਾਲਤ ਵਿੱਚ ਤਾਂ ਇਹ ਸਾਫ ਸੀ । ਫੇਰ ਇਸ ਉੱਪਰ ਇਤਨੀ ਮਲ ਦਾ ਕਾਰਣ ਕੀ ਹੋਇਆ ? ਇਸ ਦਾ ਕਾਰਣ

ਹੈ ਤੇਲ, ਤਥਾ ਕੋਹਲੂ ਦੀ ਸੰਗਤ । ਇਸੀ ਤਰ੍ਹਾਂ ਮਨ ਦੀ ਹਾਲਤ ਹੈ । ਮੁੱਢਲੀ ਹਾਲਤ ਵਿੱਚ ਤਾਂ ਇਹ ਭੀ ਖਾਲਸ ਸੀ, ਨਿਰਮਲ ਸੀ, ਜੈਸਾ ਕਿ ਕਬੀਰ ਜੀ ਦੇ ਮਹਾਂਵਾਕ ਤੋਂ ਸਿੱਧ ਹੈ :

ਕਹੁ ਕਬੀਰ ਇਹੁ ਰਾਮ ਕੀ ਅੰਸੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੭੧)

ਪਰੰਤੂ ਸੰਗਤ ਕਰ ਕੇ, **ਮਾਦੀ ਪਦਾਰਥਾਂ ਨਾਲ ਮੇਲ ਕਰ ਕੇ, ਇਹ ਆਪਣੇ ਕੇਂਦਰ ਤੋਂ ਦੂਰ ਹੋਈ ਗਿਆ । ਜਿਉਂ ਜਿਉਂ ਇਸ ਨੇ ਮਾਦੀ ਪਦਾਰਥਾਂ ਨਾਲ ਆਪਣੇ ਆਪ ਨੂੰ identify (ਅਭੇਦ) ਕੀਤਾ, ਤਿਉਂ ਤਿਉਂ ਇਸ ਪੁਰ ਮੈਲ ਦੇ ਗਿਲਾਫ ਚੜ੍ਹੀ ਗਏ । ਇਹ ਸਿਲਸਿਲਾ ਜਨਮ ਜਨਮਾਂਤ੍ਰਾਂ ਤੋਂ ਚਲਿਆ ਆਉਣ ਕਰਕੇ, ਅੱਜ ਹਾਲਤ ਇਹ ਹੋ ਗਈ ਹੈ ਕਿ ਮਨ ਦੀ ਆਦਤ ਬਿਲਕੁਲ ਉਲਟ ਗਈ ਹੈ ਅਤੇ ਇਹ ਬੇਇਤਬਾਰਾ ਹੋ ਗਿਆ ਹੈ ।** ਜਿਵੇਂ ਗੁਰੂ ਮਹਾਰਾਜ ਜੀ ਦੱਸਦੇ ਹਨ :

ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੧੫)

ਮਨ ਦੀ ਇਹ ਹਾਲਤ ਦੇਖ ਕੇ ਗੁਰਮਤ ਇਹ ਸੁਝਾਓ ਦਿੰਦੀ ਹੈ ਕਿ ਹੇ ਜੀਵ, ਤੂੰ ਮਨ ਬਾਰੇ enquiry ਕਰ, ਇਸ ਦੀ ਖੋਜ ਕਰ ।

ਇਸੁ ਮਨ ਕਉ ਕੋਈ ਖੋਜਹੁ ਭਾਈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੨੮)

ਮਨ ਦੀ ਖੋਜ ਮਨੁੱਖ ਨੂੰ, ਹੌਲ਼ੀ-ਹੌਲ਼ੀ, ਉੱਥੇ ਲੈ ਜਾਂਦੀ ਹੈ ਜਿੱਥੋਂ ਇਹ ਆਇਆ ਸੀ, ਜੋ ਇਸ ਦਾ ਕੇਂਦਰ ਹੈ ਅਤੇ ਇਹ ਹੀ ਨਾਮ ਨਿਧਾਨ ਹੈ ।

ਮਨੁ ਖੋਜਤ ਨਾਮੁ ਨਉ ਨਿਧਿ ਪਾਈ ॥੧॥ ਰਹਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੨੮)

ਤਾਂ ਹੀ ਗੁਰਬਾਣੀ ਦਾ ਉਦੇਸ਼ ਅਤੇ ਤਾਕੀਦ ਹੈ :

*ਜਿਸ ਤੇ ਉਪਜਿਆ ਤਿਸਹਿ ਪਛਾਨੁ ॥*
*ਪਾਰਬ੍ਰਹਮੁ ਪਰਮੇਸਰੁ ਧਿਆਇਆ ਕੁਸਲ ਖੇਮ ਹੋਏ ਕਲਿਆਨ ॥੧॥ਰਹਾਉ॥*
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੨੫)

ਮਨ ਦੇ ਸਰੂਪ ਬਾਰੇ ਸ਼ਾਸਤਰ ਦਾ ਕਹਿਣਾ ਹੈ: 'ਸੰਕਲਪੋ ਵਿਕਲਪੋ ਹੀ ਮਨਾ ।' ਮਨ ਦੀ ਖੋਜ ਦਾ ਮੁੱਢ ਸੰਕਲਪ ਤੋਂ ਹੁੰਦਾ ਹੈ । ਇਹ ਮੂਲ਼ ਸਿਧਾਂਤਕ ਬਾਤ ਹੈ ਜਿਸ ਨੂੰ ਸਮਝਣ ਦੀ ਲੋੜ ਹੈ । ਸਹੀ ਸਿਧਾਂਤ ਜਾਂ right theory ਬਿਨ੍ਹਾਂ ਸਹੀ ਅਭਿਆਸ (practice) ਨਹੀਂ ਬਣਦਾ, ਜਿਸ ਕਰਕੇ ਫਲ ਨਹੀਂ ਲੱਗਦਾ । ਇਹ ਇਸ ਤਰ੍ਹਾਂ ਹੈ ਕਿ ਜੇ ਦੁੱਧ ਨੂੰ ਜਾਗ ਲਗਾਉਣ ਦਾ ਢੰਗ ਨਾ ਆਉਂਦਾ ਹੋਵੇ, ਤਾਂ ਇਸ ਨੂੰ ਦਹੀਂ ਨਹੀਂ ਬਣਾ ਸਕੀਦਾ ।

**ਗੁਰਮਤ ਦਾ ਵਿਚਾਰ ਹੈ, ਸਿਧਾਂਤ ਹੈ ਕਿ ਮਨ ਦਾ ਸੰਕਲਪ ਵਿਕਲਪ, ਜੋ ਬਾਹਰ ਜੜ੍ਹ ਪਦਾਰਥਾਂ ਨਾਲ ਲੱਗਾ ਹੋਇਆ ਹੈ, ਇਸ ਨੂੰ ਇਧਰੋਂ ਹਟਾ ਕੇ ਆਪਣੇ ਅੰਦਰ ਪ੍ਰਭੂ ਨਾਲ ਲਗਾਓ । ਦੂਜੇ ਸ਼ਬਦਾਂ ਵਿੱਚ, ਮਨ ਦੇ ਧਿਆਨ ਨੂੰ ਹੋਰਨਾਂ ਵਸਤੂਆਂ ਵੱਲੋਂ ਮੋੜ ਕੇ ਅਤੇ ਇਸ ਨੂੰ ਇੱਕ ਸੁਰ ਕਰ ਕੇ, ਪ੍ਰਭੂ ਵਿੱਚ ਲੀਨ ਕਰੋ ।**

*ਏ ਮਨ ਹਰਿ ਜੀ ਧਿਆਇ ਤੂ ਇਕ ਮਨਿ ਇਕ ਚਿਤਿ ਭਾਇ ॥*
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੫੩)

ਜਿਤਨਾ ਚਿਰ ਕੋਈ ਆਪਣੇ ਸੰਕਲਪ ਨੂੰ ਲੈ ਨਹੀਂ ਕਰਦਾ, ਉਤਨਾ ਚਿਰ ਉਹ ਆਪਣੇ ਨਿਸ਼ਾਨੇ ਤੋਂ, ਸੰਤੁਸ਼ਟੀ ਤੋਂ, ਆਪਣੇ ਕੇਂਦਰ ਤੋਂ ਦੂਰ ਹੈ । ਜਿਉਂ ਜਿਉਂ ਅਭਿਆਸੀ ਆਪਣੇ ਫੁਰਨੇ ਨੂੰ ਲੈ ਕਰੀ ਜਾਂਦਾ ਹੈ, ਤਿਉਂ ਤਿਉਂ ਇਹ ਆਪਣੇ ਕੇਂਦਰ ਦੇ ਨਜ਼ਦੀਕ ਹੋਈ ਜਾਂਦਾ ਹੈ । ਕਰਮ ਕਾਂਡ ਨਾਲ ਫੁਰਨਾ ਲੈ ਨਹੀਂ ਹੁੰਦਾ, ਮਨ ਦਾ ਧਾਉਨਾ ਨਹੀਂ ਮੁੱਕਦਾ । ਸਾਂਖ

ਸ਼ਾਸਤਰ ਵਿੱਚ ਜੜ ਭਰਥ ਰਿਸ਼ੀ ਦਾ ਜ਼ਿਕਰ ਹੈ ਜੋ ਵਣ ਦਾ ਮਿਰਗ ਬਣਿਆ ਕਿਉਂਕਿ ਉਸ ਦਾ ਸੰਕਲਪ ਪੂਰਾ ਕਾਬੂ ਨਹੀਂ ਸੀ ਹੋਇਆ ਅਤੇ ਅੰਤ ਸਮੇਂ ਫੁਰਨਾ ਮਿਰਗ ਵਿੱਚ ਚਲਾ ਗਿਆ ਸੀ ।

ਇਸ ਲਈ, ਗੁਰਮਤ ਮਨ ਨੂੰ ਸੰਬੋਧਨ ਕਰ ਕੇ ਕਹਿੰਦੀ ਹੈ ਕਿ ਡਗਮਗ ਛੱਡ ਅਤੇ ਸਤੀ ਕੋਲੋਂ ਸਿੱਖਿਆ ਲੈ, ਜੋ ਸਭ ਗਿਣਤੀਆਂ ਮਿਣਤੀਆਂ ਤਿਆਗ ਕੇ ਆਪਣੇ ਨਿਸ਼ਾਨੇ ਲਈ ਸੜ ਮਰਦੀ ਹੈ :

*ਡਗਮਗ ਛਾਡਿ ਰੇ ਮਨ ਬਉਰਾ ॥*
*ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ ॥੧॥ ਰਹਾਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੩੮)

**ਇਹ ਮਾਰਗ** serious enquiry **(ਸੰਜੀਦਾ ਪੜਚੋਲ) ਅਤੇ** serious effort **(ਗੰਭੀਰ ਯਤਨ ) ਮੰਗਦਾ ਹੈ । ਸੰਕਲਪ ਵਿਕਲਪ ਨਾਲ ਤਕੜੇ ਹੋ ਕੇ ਘੋਲ ਕਰੇ ਅਤੇ ਇੱਕ ਚਿੱਤ ਹੋ ਕੇ ਪ੍ਰਭੂ ਦੀ ਅਰਾਧਨਾ ਕਰੇ । ਲਗਾਤਾਰ ਨਿਤ ਨੇਮ ਨਾਲ ਐਸਾ ਕਰਦੇ ਜਦ ਪਰਪੱਕਤਾ ਆ ਜਾਵੇ ਤਾਂ ਅਗਲੀ ਅਵਸਥਾ ਨਦਰ ਕਰਮ ਦੀ ਹੈ ।**

ਗੁਰਮਤ ਮਾਰਗ ਵਿੱਚ ਨਦਰ ਬੜੀ ਮਹੱਤਤਾ ਵਾਲੀ ਚੀਜ਼ ਹੈ । ਗੁਰਸ਼ਬਦ ਦੀ ਕਮਾਈ ਜੀਵ ਨੂੰ ਅਕਾਲ ਪੁਰਖੀ ਬਣਾਂਦੀ ਹੈ ਅਤੇ ਨਦਰ ਦੀ ਦਹਿਲੀਜ਼ ਤੱਕ ਪਹੁੰਚਾ ਦਿੰਦੀ ਹੈ । ਅਕਾਲ ਪੁਰਖ ਨੇ ਗੁਰੂ ਸ਼ਬਦ ਵਿੱਚ ਆਪਣੀ ਵਡਿਆਈ ਰੱਖੀ ਹੈ, ਆਪਣੀ ਕਲਾ ਪਾਈ ਹੈ । ਜਨਮ ਸਾਖੀ ਵਿੱਚ ਆਉਂਦਾ ਹੈ ਕਿ ਅਕਾਲ ਪੁਰਖ ਨੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੂੰ ਹੁਕਮ ਕੀਤਾ :

*ਨਾਨਕ, ਜਿਸ ਉਪਰਿ ਤੇਰੀ ਨਦਰਿ, ਤਿਸ ਉਪਰ ਮੇਰੀ ਨਦਰਿ ।*
*ਜਿਸ ਉਪਰ ਤੇਰਾ ਕਰਮੁ, ਉਸ ਉਪਰ ਮੇਰਾ ਕਰਮੁ ।*
*ਮੇਰਾ ਨਾਉ ਪਾਰਬ੍ਰਹਮ ਪਰਮੇਸ਼ਰ ਅਰ ਤੇਰਾ ਨਾਉ ਗੁਰੂ ਪਰਮੇਸ਼ਰ ।*

ਇਸ ਲਈ, ਗੁਰੂ ਸ਼ਬਦ ਦੀ ਕਮਾਈ ਵਿੱਚ ਉਹ ਬਰਕਤ ਹੈ ਜਿਹੜੀ ਮਨ ਦੇ ਪੜਦੇ ਫੋੜ ਦਿੰਦੀ ਹੈ । ਹੋਰ ਯੁਕਤੀਆਂ ਨਾਲ, ਮਨ ਦੇ ਪੜਦੇ ਚਾਕ ਨਹੀਂ ਹੁੰਦੇ :

*ਸਬਦਿ ਮਰੈ ਮਨੁ ਮਾਰੈ ਅਪੁਨਾ ਮੁਕਤੀ ਕਾ ਦਰੁ ਪਾਵਣਿਆ ॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੭)

*ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੩੭)

ਗੁਰਸ਼ਬਦ ਆਸਰਿਤ ਹੋ, ਚਿੱਤ ਵਿੱਚ ਪ੍ਰਭੂ ਦੀ ਯਾਦ ਰੱਖ, ਸੰਕਲਪ ਵਿਕਲਪ ਨੂੰ ਚੀਰਦਾ ਹੋਇਆ, ਆਪਣੇ ਅੰਦਰ ਦਾਖਿਲ ਹੋਣ ਦਾ ਜਤਨ ਕਰੇ, ਆਪਣੇ ਕੇਂਦਰ ਵੱਲ ਰੁਖ ਕਰੇ । ਤਜਰਬਾ ਦੱਸਦਾ ਹੈ ਕਿ **ਸਫਲਤਾ ਦਾ ਨਿਰਭਰ ਆਪਣਾ ਜਤਨ ਨਹੀਂ, ਭਾਵੇ ਇਹ ਹੈ ਅਤਿ ਜ਼ਰੂਰੀ । ਇਸ ਮਾਰਗ ਤੇ ਜਤਨ ਇੱਕ ਮਹੱਤਵਪੂਰਣ factor (ਅੰਗ) ਹੈ, ਪਰੰਤੂ, ਸੁਫਲਤਾ ਗੁਰੂ ਅਕਾਲ ਪੁਰਖ ਦੇ ਹੱਥ ਹੈ, ਉਸ ਦੀ ਨਦਰ ਤੇ ਹੈ ।** ਇਸ ਵਾਸਤੇ ਉਚਿਤ ਹੈ ਕਿ ਓਟ ਗੁਰੂ ਕਿਰਪਾ ਪੁਰ, ਨਦਰ ਪੁਰ ਰੱਖੇ । ਬਗੈਰ ਗੁਰਪ੍ਰਸਾਦਿ ਦੇ, ਬਗੈਰ ਨਦਰ ਦੇ, ਇਹ ਮਨ ਆਪਣੇ ਕੇਂਦਰ ਨੂੰ, ਆਪਣੀ ਅਸਲੀ ਮੂਲ ਅਵਸਥਾ ਨੂੰ, ਤ੍ਰਿਪਤੀ ਭਰਪੂਰ ਹਾਲਤ ਨੂੰ ਪ੍ਰਾਪਤ ਨਹੀਂ ਹੁੰਦਾ ।

*ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੯੯)

ਪ੍ਰੇਰਕ ਸ਼ਬਦ :

*ਸਲੋਕੁ ਮਃ ੩ ॥*

*ਏ ਮਨ ਹਰਿ ਜੀ ਧਿਆਇ ਤੂ ਇਕ ਮਨਿ ਇਕ ਚਿਤਿ ਭਾਇ ॥*

*ਹਰਿ ਕੀਆ ਸਦਾ ਸਦਾ ਵਡਿਆਈਆ ਦੇਇ ਨ ਪਛੋਤਾਇ ॥*

*ਹਉ ਹਰਿ ਕੈ ਸਦ ਬਲਿਹਾਰਣੈ ਜਿਤੁ ਸੇਵਿਐ ਸੁਖੁ ਪਾਇ ॥*

ਨਾਨਕ ਗੁਰਮੁਖਿ ਮਿਲਿ ਰਹੈ ਹਉਮੈ ਸਬਦਿ ਜਲਾਇ ॥੧॥
ਮਃ ੩ ॥
ਆਪੇ ਸੇਵਾ ਲਾਇਅਨੁ ਆਪੇ ਬਖਸ ਕਰੇਇ ॥
ਸਭਨਾ ਕਾ ਮਾ ਪਿਉ ਆਪਿ ਹੈ ਆਪੇ ਸਾਰ ਕਰੇਇ ॥
ਨਾਨਕ ਨਾਮੁਧਿਆਇਨਿ ਤਿਨ ਨਿਜ ਘਰਿ ਵਾਸੁ ਹੈ ਜੁਗੁਜੁਗੁ ਸੋਭਾ ਹੋਇ॥੨॥
ਪਉੜੀ ॥
ਤੂ ਕਰਣ ਕਾਰਣ ਸਮਰਥੁ ਹਹਿ ਕਰਤੇ ਮੈ ਤੁਝ ਬਿਨੁ ਅਵਰੁ ਨ ਕੋਈ ॥
ਤੁਧੁ ਆਪੇ ਸਿਸਟਿ ਸਿਰਜੀਆ ਆਪੇ ਫੁਨਿ ਗੋਈ ॥
ਸਭੁ ਇਕੋ ਸਬਦੁ ਵਰਤਦਾ ਜੋ ਕਰੇ ਸੁ ਹੋਈ ॥
ਵਡਿਆਈ ਗੁਰਮੁਖਿ ਦੇਇ ਪ੍ਰਭੁ ਹਰਿ ਪਾਵੈ ਸੋਈ ॥
ਗੁਰਮੁਖਿ ਨਾਨਕ ਆਰਾਧਿਆ ਸਭਿ ਆਖਹੁ
ਧੰਨੁ ਧੰਨੁ ਧੰਨੁ ਗੁਰੁ ਸੋਈ ॥੨੯॥੧॥ ਸੁਧੁ
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੫੩-੪)

# ਹਰਿ ਕਾ ਸਿਮਰਨੁ ਜੋ ਕਰੈ

*ਕਬੀਰ ਹਰਿ ਕਾ ਸਿਮਰਨੁ ਜੋ ਕਰੈ ਸੋ ਸੁਖੀਆ ਸੰਸਾਰਿ ॥*
*ਇਤ ਉਤ ਕਤਹਿ ਨ ਡੋਲਈ ਜਿਸ ਰਾਖੈ ਸਿਰਜਨਹਾਰ ॥੨੦੬॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੭੫)

ਜਿੱਥੇ ਸਿਮਰਨ ਹੈ, ਉਥੇ ਪਾਪਾਂ ਦਾ ਨਾਸ਼ ਹੈ, ਭਾਵੇਂ ਕਿਤਨੇ ਘੋਰ ਪਾਪ ਹੋਣ । ਸ਼ਾਸਤਰ ਨੇ ਚਾਰ ਵੱਡੇ ਪਾਪ ਮੰਨੇ ਹਨ । ਉਹ ਹਨ : ਬ੍ਰਹਮ ਗਿਆਨੀ ਨੂੰ ਮਾਰਨਾ, ਗਊ ਨੂੰ ਮਾਰਨਾ, ਕੁਆਰੀ ਕੰਨਿਆ ਨੂੰ ਮਾਰਨਾ ਅਤੇ ਪਾਪੀ (ਅਨੁਚਾਰੀ) ਦੇ ਘਰ ਦੀ ਰੋਟੀ ਖਾਣੀ ।

ਉੱਪਰ ਕਹੇ ਜਾਂ ਹੋਰ **ਸਭ ਪਰਕਾਰ ਦੇ ਪਾਪਾਂ ਨੂੰ ਨਾਸ਼ ਕਰਨ ਦਾ ਜੇ ਕੋਈ ਉਪਾਏ ਹੈ, ਤਾਂ ਉਹ ਕੇਵਲ ਪ੍ਰਭੂ ਦਾ ਸਿਮਰਨ ਹੈ ਅਤੇ ਜਿਹੜਾ ਪੁਰਸ਼ ਸਿਮਰਨ ਨਹੀਂ ਕਰਦਾ ਪਰ ਦੁੱਖਾਂ ਤੋਂ ਨਵਿਰਤੀ ਚਾਹੁੰਦਾ ਹੈ ਅਤੇ ਸੁਖ ਦੀ ਇੱਛਾ ਕਰਦਾ ਹੈ, ਤਾਂ ਸਮਝੋ ਉਹ ਭੁਲੇਖੇ ਵਿੱਚ ਹੈ । ਜਿੱਥੇ ਸਿਮਰਨ ਕਰਨ ਵਾਲਿਆਂ ਨਾਲ ਸੰਬੰਧ ਨਹੀਂ, ਜਿੱਥੇ ਸਿਮਰਨ ਨਹੀਂ, ਗੁਰਬਾਣੀ ਦੱਸਦੀ ਹੈ, ਉਥੇ ਭੂਤਾਂ ਦਾ ਵਾਸਾ ਹੈ :**

*ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥*
*ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥੧੯੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੭੪)

ਇਨਸਾਨ ਸਮਝਦਾ ਹੈ ਕਿ ਉਸ ਨੂੰ ਕੋਈ ਦੁਖੀ ਕਰ ਰਿਹਾ ਹੈ । ਪਰੰਤੂ **ਗੁਰਮਤ ਦਾ ਕਹਿਣਾ ਹੈ ਕਿ ਕੋਈ ਕਿਸੇ ਨੂੰ ਦੁਖੀ ਨਹੀਂ ਕਰਦਾ । ਮਨੁੱਖ ਆਪਣੇ ਮਾੜੇ ਕਰਮਾਂ ਕਰਕੇ, ਗਲਤ ਵੀਚਾਰਾਂ ਕਰਕੇ ਦੁਖੀ ਹੈ ।**

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥*

*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥੨੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੩੩)

ਜੇ ਕਿਸੇ ਤਰ੍ਹਾਂ ਇਨਸਾਨ ਨੂੰ ਦ੍ਰਿੜ੍ਹਤਾ ਆ ਜਾਵੇ ਅਤੇ ਉਹ ਸਿਮਰਨ ਵਿੱਚ ਜੁਟ ਪਵੇ ਤਾਂ ਸੁਖੀ ਹੋ ਜਾਇ । ਪਰ ਮੁਸ਼ਕਿਲ ਇਹ ਹੈ ਕਿ ਦ੍ਰਿੜ੍ਹਤਾ ਆਉਂਦੀ ਨਹੀਂ ।

ਸਵਾਲ ਹੈ : ਦ੍ਰਿੜ੍ਹਤਾ ਕਿੱਥੋਂ ਮਿਲੇ ?

ਇਸ ਦਾ ਉੱਤਰ ਗੁਰਮਤ ਨੇ ਇਹ ਦਿੱਤਾ ਹੈ ਕਿ ਉਹਨਾਂ ਪੁਰਸ਼ਾਂ ਨਾਲ ਮੇਲ ਮਿਲਾਪ ਕਰੋ ਜਿਨ੍ਹਾਂ ਨੇ ਖੁਦ ਦ੍ਰਿੜ੍ਹਤਾ ਪਾਈ ਹੈ । ਐਸੇ ਮੇਲ ਮਿਲਾਪ ਦਾ ਨਾਮ ਸਤ ਸੰਗਤ ਹੈ, ਅਤੇ ਉੱਥੋਂ ਦ੍ਰਿੜ੍ਹਤਾ ਮਿਲਦੀ ਹੈ :

*ਸਤਸੰਗਤਿ ਮਿਲੈ ਤ ਦਿੜਤਾ ਆਵੈ ਹਰਿ ਰਾਮ ਨਾਮਿ ਨਿਸਤਾਰੇ ॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੮੧)

ਇਹ ਬਾਤ ਕਹਿਨ ਮਾਤਰ ਨਹੀਂ ਬਲਕਿ ਨਿਸਚਿਤ ਸੁਫਲਤਾ ਦਿੰਦੀ ਹੈ :

*ਸਾਧਸੰਗਤਿ ਨਿਹਚਉ ਹੈ ਤਰਣਾ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੭੧)

ਐਸੀ ਸਤ ਸੰਗਤ ਮਨੁੱਖ ਨੂੰ ਢਾਰਸ ਦਿੰਦੀ ਹੈ । ਉਸ ਨੂੰ ਜੁਗਤਿ ਦੱਸਦੀ ਹੈ ਕਿ ਸਿਮਰਨ ਦੁਆਰਾ ਆਪਣੇ ਕੀਤੇ ਕਰਮਾਂ ਨੂੰ ਭੁਲੰਣ ਦਾ ਜਤਨ ਕਰ ਅਤੇ ਸੁਰਤਿ ਨੂੰ ਗੁਰੂ ਸਾਹਿਬ ਜੀ ਦੇ ਚਰਨਾਂ ਵਿੱਚ ਜੋੜ । **ਜੋ ਬੀਤ ਗਈ ਸੋ ਬੀਤ ਗਈ । ਹੁਣ ਨੂੰ ਸੰਭਾਲ । ਵਰਤਮਾਨ ਵਿੱਚ ਟਿਕਣ ਦਾ ਅਭਿਆਸ ਪਕਾ ।** ਮਨ ਨੂੰ ਵਾਦੀ ਪੈ ਗਈ ਹੈ ਜੋ ਵਰਤਮਾਨ ਵਿੱਚ, ਜਿੱਥੋਂ ਇਸ ਦੇ ਕੇਂਦਰ ਦੀ ਸੂਝ ਮਿਲਦੀ ਹੈ, ਨਹੀਂ ਰਹਿੰਦਾ । ਬਾਰ ਬਾਰ ਆਪਣੇ ਕੇਂਦਰ ਤੋਂ ਦੂਰ ਭੱਜਦਾ ਹੈ । **ਅਭਿਆਸ ਇਹ ਹੈ ਕਿ ਇਸ ਨੂੰ ਬਾਰ ਬਾਰ ਦੂਰ**

ਜਾਣ ਤੋਂ ਹਟਾਇ ਅਤੇ ਇਸ ਨੂੰ ਪ੍ਰਭੂ ਸਿਮਰਨ ਵਿੱਚ ਲਾਇ ।[੧]

ਮਨ ਅਪੁਨੇ ਮਹਿ ਫਿਰਿ ਫਿਰਿ ਚੇਤ ॥ ਬਿਨਸਿ ਜਾਹਿ ਮਾਇਆ ਕੇ ਹੇਤ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੩੮)

ਜਿਸ ਦਾ ਸਿਮਰਨ ਕਰੋ, ਉਸ ਦਾ idea (ਸੰਕਲਪ) ਆਪਣੇ ਧਿਆਨ ਵਿੱਚ ਰੱਖੋ । ਇਹ ਮਨ ਦਾ ਖਾਸਾ ਹੈ ਕਿ ਜਿਸ ਦੇ ਖਿਆਲ ਦੀ ਯਾਦ ਵਿੱਚ ਰਹੇ, ਉਸ ਦਾ ਸਰੂਪ ਹੋ ਜਾਂਦਾ ਹੈ ।

ਜੇਹਾ ਸੇਵੈ ਤੇਹੋ ਹੋਵੈ ਜੇ ਚਲੈ ਤਿਸੈ ਰਜਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੪੯)

ਇਸ ਲਈ, ਆਪਣਾ ideal ਜਾਂ ਆਦਰਸ਼ ਉੱਚੇ ਤੋਂ ਉੱਚਾ ਰੱਖੋ, ਤਾਂ ਕਿ ਇਹ ਉੱਚੀ ਤੋਂ ਉੱਚੀ ਪਦਵੀ ਨੂੰ ਪਾ ਸਕੇ । ਇਹ ਸਿਮਰਨ ਦਾ ਫਲ ਹੈ । ਐਸਾ ਕਰਨ ਨਾਲ ਸਭ ਛੋਟੀਆਂ ਸ਼ਕਤੀਆਂ ਆਦਰ ਕਰਦੀਆਂ ਹਨ । ਪ੍ਰਭੂ ਕਹਿੰਦੇ ਹਨ :

ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥੯੫॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੮੨)

ਗੁਰੂ ਮਹਾਰਾਜ ਜੀ ਉਸ ਪ੍ਰਭੂ ਦਾ, ਉਸ ਕਰਨ ਕਾਰਨ ਸਮਰੱਥ ਸ਼ਕਤੀ ਦਾ ਸਿਮਰਨਾ ਕਹਿੰਦੇ ਹਨ ਜੋ

---

੧ ਤਾਂ ਸਾਹਿਬ (ਗੁਰੂ ਨਾਨਕ ) ਕਹਿਆ ... ਜਿਸ ਵਕਤ ਪੁਰਖ ਨਾਮ ਵਾ ਬਾਣੀ ਵੱਲ ਧਿਆਨ ਕਰਦਾ ਹੈ, ਤਾਂ ਮਨ ਵਿੱਚੋਂ ਨਿਕਲ ਜਾਂਦਾ ਹੈ । ਮਨ ਨੂੰ ਹੋਰਨਾਂ ਵੱਲੋਂ ਹਟਾਇ ਕਰ ਬਾਰੰਬਾਰ ਨਾਮ ਵੱਲ ਜੋੜਨਾ, ਜਿਉਂ ਕਿਉਂ ਕਰ ਕੇ । ਜੈਸੇ ਘੋੜੇ ਨੂੰ ਕਿਸੇ ਮਸਾਲਾ ਖਵਾਵਣਾ ਹੁੰਦਾ ਹੈ ਤੇ ਉਹ ਖਾਂਦਾ ਨਹੀਂ, ਸੁਟ ਪਾਂਵਦਾ ਹੈ: ਪਰ ਜੇ ਖਵਾਵਣ ਵਾਲਾ ਢਿੱਲਾ ਭਾਉ ਕਰਿ ਕਰਿ ਉਸ ਦੇ ਮੂੰਹ ਵਿੱਚ ਹੱਥ ਪਾਇ ਰੱਖਦਾ ਹੈ, ਤਾਂ ਘੋੜਾ ਥੱਕ ਕਰ ਮਸਾਲਾ ਖਾਂਦਾ ਹੈ ... ਤਾਂ ਘੋੜੇ ਦਾ ਰੋਗ ਦੂਰ ਹੁੰਦਾ ਹੈ । ਤੈਸੇ ਮਨ ਨੂੰ ਦੁਰਬਾਸਨਾ ਵੱਲੋਂ ਹਟਾਂਦਾ ਰਹੇ ਤੇ ਸ਼ਬਦਿ ਦੇ ਧਯਾਨ ਵਿੱਚ ਜੋੜਦਾ ਰਹੇ । ਜਿਸ ਵਕਤ ਸ਼ਬਦ ਇਸ ਦੇ ਮਨ ਵਿੱਚ ਸਮਝ ਦੇਵੇਗਾ ਇਸ ਦੇ ਜਨਮ ਮਰਨ ਦਾ ਰੋਗ ਕਟੇਗਾ ।

ਭਾਈ ਸਾਹਿਬ ਮਨੀ ਸਿੰਘ ਜੀ ਸ਼ਹੀਦ – ਸਾਖੀ ਪ੍ਰਿਥੀ ਮਲ

*ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੦੫)

ਪਰ ਜੇ ਸਾਨੂੰ ਐਸੀ ਸ਼ਕਤੀ ਦੀ ਹੋਂਦ ਵਿੱਚ ਹੀ ਸ਼ੱਕ ਹੈ, ਤਾਂ ਪ੍ਰਾਪਤੀ ਕੀ ਹੋਣੀ ਹੈ ? ਕੁਛ ਨਹੀਂ । **ਇਸ ਮਾਰਗ ਪੁਰ ਤਰੱਕੀ ਪਾਉਣ ਲਈ ਵਿਸ਼ਵਾਸ਼ ਦਾ ਹੋਣਾ ਅਤਿ ਜਰੂਰੀ ਹੈ ।**

*ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ ॥*
*ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੮੫)

ਭਗਤ ਨਾਮਦੇਵ ਜੀ ਅਤੇ ਹੋਰ ਮਹਾਂਪੁਰਖਾਂ ਦੇ ਜੀਵਨ ਉੱਚ ਵਿਸ਼ਵਾਸ ਦੀਆਂ ਉੱਤਮ ਮਿਸਾਲਾਂ ਹਨ ।

ਇਸ ਮਾਰਗ ਪੁਰ ਕਈ ਪੜਾਓ ਆਉਂਦੇ ਹਨ ਜਿਨ੍ਹਾਂ ਦੀ ਸੋਝੀ ਮਾਰਗ ਪੁਰ ਤੁਰਨ ਨਾਲ ਮਿਲਦੀ ਹੈ । ਕਈ ਵੇਰ ਸਿਮਰਨ ਜਾਰੀ ਰਹਿੰਦਾ ਹੈ ਪਰੰਤੂ ਵਿਸ਼ਵਾਸ ਰੁਕ ਜਾਂਦਾ ਹੈ ਅਤੇ ਕਈ ਵੇਰ ਐਸਾ ਹੁੰਦਾ ਹੈ ਕਿ ਵਿਸ਼ਵਾਸ ਕਾਇਮ ਰਹਿੰਦਾ ਹੈ ਪਰ ਸਿਮਰਨ ਰੁਕ ਜਾਂਦਾ ਹੈ । ਸਫਲਤਾ ਇਸ ਵਿੱਚ ਹੈ ਕਿ ਇਹ ਦੋਵੇਂ ਇਕੱਠੇ ਚੱਲਣ । ਐਸਾ ਸਮਾਂ ਪਾ ਕੇ ਹੁੰਦਾ ਹੈ ।

ਪਰ ਯਾਦ ਰੱਖਣ ਵਾਲੀ ਗੱਲ ਹੈ ਕਿ ਪਾਪ-ਕਰਮ ਦੀ ਰੇਖਾ ਮੇਟਣ ਦੀ ਸਮਰੱਥਾ ਅਭਿਆਸ ਵਿੱਚ ਨਹੀਂ । **ਭਾਵੇਂ ਸਿਮਰਨ ਅਭਿਆਸ ਇੱਕ ਬਹੁਤ ਵੱਡਾ ਅਮਲ ਹੈ, ਪਰੰਤੂ ਪਾਪ-ਕਰਮ ਦੀ ਰੇਖਾ ਮਿਟਾਣ ਦੀ ਸ਼ਕਤੀ ਗੁਰੂ ਅਕਾਲ ਪੁਰਖ ਦੇ ਹੱਥ ਹੈ, ਉਸ ਦੀ ਨਦਰ ਵਿੱਚ ਹੈ ।** ਜਗਿਆਸੂ ਨੂੰ ਚਾਹੀਦਾ ਹੈ ਕਿ ਸਿਮਰਨ ਅਭਿਆਸ ਕਰਦਾ, ਆਪਣੇ ਆਪ ਨੂੰ ਸ਼ਰਣਾਗਤ ਅਵਸਥਾ ਵਿੱਚ ਰੱਖੇ । ਜਿਵੇਂ ਮੋਹਰ (stamp) ਦੇ ਪੁੱਠੇ ਅੱਖਰ ਸਿੱਧੇ ਹੋ ਜਾਂਦੇ ਹਨ ਜਦ ਉਹ ਉਲਟ ਕੇ ਨਿਵੇਂ, ਤਿਵੇਂ ਪਾਪ ਦੀ ਰੇਖਾ ਉਲਟ ਜਾਂਦੀ ਹੈ ਜਦ ਸ਼ਰਣਾਗਤ ਹੋ ਜਾਈਏ, ਗੁਰੂ ਪਰਾਇਣ ਹੋ ਜਾਈਏ :

ਸਤਗੁਰਿ ਮਿਲਿਐ ਉਲਟੀ ਭਈ ਕਹਣਾ ਕਿਛੂ ਨ ਜਾਇ ॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੫੮)

ਫਿਰ ਨਦਰ ਹੁੰਦੀ ਹੈ ਅਤੇ ਮਨ ਨਰੋਆ ਅਤੇ ਨਿਰਮਲ ਹੋ ਜਾਂਦਾ ਹੈ:

ਨਦਰੀ ਇਹੁ ਮਨੁ ਵਸਿ ਆਵੈ ਨਦਰੀ ਮਨੁ ਨਿਰਮਲੁ ਹੋਇ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੫੮)

**ਕਰਨੀ ਅਤੇ ਮਿਹਰ ਦੋਵੇਂ ਇਕੱਠੇ ਚਲਦੇ ਹਨ । ਕਰਨੀ ਬਗੈਰ, ਮਿਹਰ ਨਹੀਂ ਮਿਲਦੀ । ਅੰਦਰ ਜ਼ਿੰਦਗੀ ਦੇ ਭੇਦ ਖੁੱਲ੍ਹ-ਖੁੱਲ੍ਹ ਜਾਂਦੇ ਹਨ ਜਿੱਥੇ ਕਰਨੀ ਅਤੇ ਮਿਹਰ ਦਾ ਸੰਗਮ ਹੋਵੇ ।**

ਅੰਤ ਸਮੇਂ ਲੋਕਾਂ ਨੇ ਸੁਕਰਾਤ (Socrates) ਨੂੰ ਪੁੱਛਿਆ ਕਿ ਜ਼ਿੰਦਗੀ ਦਾ ਭੇਦ ਕੀ ਹੈ ? ਅੱਗੋਂ ਉਸ ਨੇ ਉੱਤਰ ਦਿੱਤਾ : Know Thyself (ਆਪਾ ਚੀਨੋ) । ਫਿਰ ਪੁੱਛਿਆ । ਉਸ ਨੇ ਫਿਰ ਉਹ ਹੀ ਉੱਤਰ ਦਿੱਤਾ ।

ਆਪਾ ਚੀਣਨਾ ਬਾਹਰਮੁਖੀ ਵਿਸ਼ਾ ਨਹੀਂ । ਜ਼ਿੰਦਗੀ ਦਾ ਤੱਤ (objective) ਬਾਹਰਮੁਖੀ ਨਹੀਂ । ਜੇ ਬਾਹਰਮੁਖਤਾ ਨੂੰ ਸਭ ਕੁਝ ਮੰਨ ਲਿਆ ਜਾਵੇ ਤਾਂ ਆਪੇ ਦੀ ਸੋਝੀ ਨਹੀਂ ਹੁੰਦੀ । ਜੇ ਆਪੇ ਦਾ ਗਿਆਨ ਨਹੀਂ ਹੋਇਆ, ਅਥਵਾ ਆਪਾ ਨਹੀਂ ਚੀਨਿਆ, ਤਾਂ ਕੁਝ ਨਹੀਂ ਬਣਿਆ । ਇਹ ਆਪਾ ਚੀਣਨਾ ਸਿਮਰਨ ਦੁਆਰਾ ਹੁੰਦਾ ਹੈ, ਹੋਰ ਕਿਸੇ ਕਰਮ ਕਾਂਡ ਨਾਲ ਨਹੀਂ ।

ਸਵਾਮੀ ਸ਼ੰਕਰਾਚਾਰੀਯ ਦਾ ਕਥਨ ਹੈ ਕਿ ਮਨੁੱਖ ਦਾ ਆਪਣਾ ਆਪ ਹੀ ਇਸ ਦਾ ਸੱਜਣ ਹੈ ਅਤੇ ਇਸ ਦਾ ਆਪਾ ਹੀ ਇਸ ਦਾ ਦੁਸ਼ਮਨ ਹੈ । ਜੇ ਆਪੇ ਨੂੰ ਜਾਣ ਲਏ, ਤਾਂ ਮਨ ਪੁਰ ਫਤਹ ਪਾ ਲੈਂਦਾ ਹੈ ਅਤੇ ਸੁਖੀ ਹੋ ਜਾਂਦਾ ਹੈ । ਉਲਟ ਇਸ ਦੇ, ਜੇ ਆਪੇ ਦੀ ਸੋਝੀ ਨਹੀਂ ਪਈ, ਤਾਂ ਇਸ ਦਾ ਮਨ ਇਸ ਨੂੰ ਭੁਆਈ ਫਿਰਦਾ ਹੈ ਅਤੇ ਦੁਖੀ ਰਹਿੰਦਾ ਹੈ ।

**ਜ਼ਰੂਰਤ ਹੈ ਕਿ ਆਪਣੇ ਬਲ ਨੂੰ ਸੰਭਾਲ ਕੇ ਰੱਖਿਆ ਜਾਇ । ਇਸ ਨੂੰ**

preserve (ਸੁਰੱਖਿਅਤ) ਕੀਤਾ ਜਾਇ ਤਾਂ ਕਿ ਮਨ ਨਾਲ ਲੜਿਆ ਜਾ ਸਕੇ ਅਤੇ ਆਪਾ ਚੀਨਣ ਦੀ ਯੋਗਤਾ ਕਾਇਮ ਰਹੇ ।[੧] ਜਿਹੜੇ ਇਸ ਸੰਜਮ ਦੀ ਪਾਲਣਾ ਨਹੀਂ ਕਰਦੇ, ਉਹ ਕਮਜ਼ੋਰ ਹੋ ਜਾਂਦੇ ਹਨ ਅਤੇ ਮਨ ਨਾਲ ਲੂਝਨ ਦੇ ਨਿਫੱਟ ।

ਗੁਰਬਾਣੀ ਦਾ ਕਥਨ ਹੈ :

*ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪਰਧਾਨਾ ॥*
*ਹਰਿ ਸੇਤੀ ਸਦਾ ਮਿਲਿ ਰਹੇ ਜਿਨੀ ਆਪੁ ਪਛਾਨਾ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੮੯)

ਇਥੇ ਇਹ ਸਵਾਲ ਨਹੀਂ ਕਿ ਸੰਜਮ ਦੀ ਪਾਲਣਾ ਅਤੇ ਸਿਮਰਨ ਕਦ ਸ਼ੁਰੂ ਕੀਤੇ ਜਾਣ । ਜਦ ਹੋ ਜਾਣ ਤਦ ਹੀ ਠੀਕ ਹੈ । ਜਿਤਨੀ ਸੁਵੱਖਤੇ ਉਤਨਾ ਹੀ ਚੰਗਾ ਹੈ । ਜੇ ਅਖੀਰ ਅੰਤਮ ਵੇਲੇ ਵੀ ਨਿਸਚਾ ਅਡੋਲ ਹੋ ਗਿਆ, ਤਾਂ ਬੇੜਾ ਪਾਰ ਹੈ ।

*ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ ॥*
*ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ ॥੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੦੨)

ਨਿਸਚੇ ਦੀ ਅਡੋਲਤਾ ਤੋਂ ਮੁਰਾਦ ਹੈ ਕਿ ਅੰਦਰ ਪਰਪੱਕਤਾ ਆ ਜਾਵੇ ਕਿ ਪ੍ਰਭੂ ਹਰ ਸਮੇਂ, ਹਰ ਜਗ੍ਹਾ ਮੇਰੇ ਨਾਲ ਹਨ । ਦ੍ਰਿਸ਼ਟੀ ਐਸੀ ਬਣ ਜਾਵੇ:

*ਜਹ ਜਹ ਮਨ ਤੂੰ ਧਾਵਦਾ*

---

੧ Fighting with the mind is a necessary stage in spiritual development, as the carrying and kicking of a helpless baby is necessary to its growth; but as crying and kicking is not needed beyond the infant stage, so the fierce struggling and falling under temptation ends when the knowledge of mental transmutation is acquired.

James Allan

ਤਹ ਤਹ ਹਰਿ ਤੇਰੈ ਨਾਲੇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੪੦)

ਇਹ ਪਰਪੱਕਤਾ ਆ ਜਾਵੇ ਕਿ ਉਹ ਕਰਨ ਕਾਰਨ ਸਮਰੱਥ ਹੈ :

ਹਰਿ ਹਰਿ ਨਾਮੁ ਮੇਰਾ ਆਧਾਰੁ ॥
ਕਰਣ ਕਾਰਣ ਸਮਰਥੁ ਅਪਾਰੁ ॥੧॥ ਰਹਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੪੪)

ਐਸੀ ਪਰਪੱਕਤਾ ਲਿਆਉਣ ਲਈ ਜ਼ਰੂਰੀ ਹੈ ਕਿ ਮਨ ਸਿਮਰਨ ਵੇਲੇ ਹਾਜ਼ਰੀ ਦੇਵੇ । ਪਰ ਜੇ ਮਨ ਸਿਮਰਨ ਵੇਲੇ ਆਪਣੀਆਂ ਮੌਜਾਂ ਵਿੱਚ ਲੱਗਾ ਰਹੇ, ਤਾਂ ਕਾਰਜ ਸਿੱਧ ਨਹੀਂ ਹੁੰਦਾ । ਉਹ ਸਭ ਕੰਮ ਅਧੂਰੇ ਹਨ ਜਿਨ੍ਹਾਂ ਵਿੱਚ ਮਨ ਹਾਜ਼ਰ ਨਹੀਂ । ਕਥਾ, ਕੀਰਤਨ ਅਤੇ ਸਿਮਰਨ ਤਾਂ ਖਾਸ ਕਰਕੇ ਮਨ ਦੀ ਹਾਜ਼ਰੀ ਮੰਗਦੇ ਹਨ । ਇਸ ਮਾਰਗ ਪੁਰ ਸਫਲਤਾ ਦਾ ਆਧਾਰ ਹੀ ਮਨ ਦੀ ਸਾਵਧਾਨਤਾ ਅਤੇ ਏਕਾਗਰਤਾ ਹਨ ।

ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ ॥ ਸਾਵਧਾਨ ਏਕਾਗਰ ਚੀਤ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੯੫)

ਤਿੰਨ ਪ੍ਰਕਾਰ ਦੇ ਪੁਰਸ਼ ਇਸ ਮਾਰਗ ਤੇ ਸਫਲਤਾ ਪ੍ਰਾਪਤ ਨਹੀਂ ਕਰਦੇ:

੧. ਉਹ ਜੋ ਆਲਸੀ ਹਨ ।
੨. ਉਹ ਜਿਹੜੇ ਜੀਭਾ ਰਸ ਜਾਂ ਹੋਰ ਰਸਾਂ ਦੇ ਗੁਲਾਮ ਹਨ ।
੩. ਉਹ ਜਿਨ੍ਹਾਂ ਦਾ ਮਨ ਹਾਜ਼ਰ ਨਹੀਂ ਰਹਿੰਦਾ, ਕਦੀ ਇੱਧਰ ਅਤੇ ਕਦੀ ਉੱਧਰ ਦੌੜਦਾ ਹੈ ।

ਐਸੇ ਪੁਰਸ਼ ਆਪਣੇ ਕੇਂਦਰ ਤੋਂ ਘੁਥੇ ਰਹਿੰਦੇ ਹਨ । ਆਪਣੇ ਕੇਂਦਰ ਤੋਂ ਦੂਰ ਹੋਣਾ ਖੁਆਰ ਹੋਣਾ ਹੈ, ਬਲਕਿ ਸਭ ਪੁਆੜੇ ਦੀ ਜੜ੍ਹ ਹੀ ਇਹ ਹੈ । ਇਹ ਹੀ ਦੁਬਿੱਧਾ ਹੈ ।

ਪਰੰਤੂ ਜਿਹੜੇ ਅਭਿਆਸੀ ਉੱਪਰਲੀਆਂ ਕਮਜ਼ੋਰੀਆਂ ਪੁਰ ਫਤਿਹ ਪਾ ਲੈਂਦੇ ਹਨ, ਉਹ ਅਭਿਆਸ ਪਕਾਂਦੇ ਪਕਾਂਦੇ, ਸਮਾਂ ਪਾ ਕੇ, ਲਿਵਲੀਨ ਹੋ ਸਮਾਧੀ ਵਿੱਚ ਜਾਣ ਲੱਗ ਜਾਂਦੇ ਹਨ । ਸਮਾਧੀ ਤੋਂ ਭਾਵ ਗੁੰਮ ਸੁੰਮ ਹੋਣਾ ਨਹੀਂ । ਗੁਰਮਤ ਵਿੱਚ ਸਮਾਧੀ ਤੋਂ ਭਾਵ ਹੈ ਅਕਾਲ ਪੁਰਖ ਨਾਲ interview(ਮੁਲਾਕਾਤ) ਕਰਨੀ, ਉਸ ਦੇ ਦਰਸ਼ਨ ਕਰਨੇ । ਇਹ ਭਜਨ ਸਿਮਰਨ ਦਾ ਫਲ ਹੈ ।

ਸਮਾਧੀ ਦੋ ਪਰਕਾਰ ਦੀ ਹੁੰਦੀ ਹੈ ।[੧]

੧.ਉਹ ਜਿਸ ਵਿੱਚ ਫੁਰਨਾ ਕਾਇਮ ਰਹਿੰਦਾ ਹੈ । ਅਭਿਆਸੀ ਜਾਣਦਾ ਹੈ ਕਿ ਮੈਂ ਭਜਨ ਵਿੱਚ ਬੈਠਾ ਹਾਂ, ਸਿਮਰਨ ਕਰ ਰਿਹਾ ਹਾਂ ।

੨. ਉਹ ਜਿਸ ਵਿੱਚ ਫੁਰਨਾ ਨਹੀਂ ਰਹਿੰਦਾ । ਇਸ ਅਵਸਥਾ ਦੀ ਪ੍ਰਾਪਤੀ ਲਈ ਲੰਮਾ ਸਮਾਂ ਚਾਹੀਏ । ਅਭਿਆਸੀ ਸੰਕਲਪ ਨੂੰ ਲੈ ਕਰ ਕੇ ਆਪਣੇ ਆਪ ਵਿੱਚ ਆਪ ਹੁੰਦਾ, ਆਪਣੇ ਅੰਦਰ ਤੁਰਿਆ ਜਾਂਦਾ ਹੈ ਅਤੇ ਕਦੀ ਇਸ ਅਵਸਥਾ ਨੂੰ ਪਾ ਲੈਂਦਾ ਹੈ ।

ਸਮਾਧੀ ਵਿੱਚ ਜਾਣ ਵਾਲਾ ਪੁਰਸ਼ ਸ਼ਕਤੀਮਾਨ ਅਤੇ ਪ੍ਰਭਾਵਸ਼ਾਲੀ ਹੋ ਜਾਂਦਾ ਹੈ । ਪੂਰਨ ਸਮਾਧੀ ਵਿੱਚ ਜਾਣ ਵਾਲਾ ਮਹਾਂਪੁਰਸ਼ ਜਦ ਸਮਾਧੀ ਕਾਲ ਤੋਂ ਉੱਠੇ, ਤਾਂ ਉਸ ਦੀ ਨਦਰ ਨਾਲ ਰੋਗੀਆਂ ਦੇ ਰੋਗ, ਪਾਪੀਆਂ ਦੇ ਪਾਪ ਕਰਮ ਨਸ਼ਟ ਹੋ ਜਾਂਦੇ ਹਨ । ਗੁਰੂ ਸਾਹਿਬਾਨ ਐਸੀ ਸ਼ਕਤੀਆਂ ਨਾਲ ਭਰਪੂਰ ਸਨ । ਇਹ ਗੁਰੂ ਮਹਾਰਾਜ ਜੀ ਦੀ ਨਦਰ ਕਰਮ ਦਾ ਨਤੀਜਾ ਹੈ

---

੧ ਤਾਂ ਬਾਬਾ (ਗੁਰੂ ਨਾਨਕ) ਬੋਲਿਆ : ਦੁਇ ਚਾਰ ਘੜੀਆਂ ਮਨ ਸਬਦਿ ਵਿੱਚ ਜਿਤ ਵਕਤ ਠਹਿਰਿਆ, ਜਿਸ ਕਾ ਨਾਮ ਸਮਾਧਿ ਹੈ, ਉਸ ਨੂੰ ਵਧਾਏ । ਤੇ ਜੇ ਅਠੇ ਪਹਿਰ ਮਨ ਸ਼ਬਦ ਮੈਂ ਜੁੜਿਆ ਰਹੇ ਤਾਂ ਸਵਿਕਲਪ ਸਮਾਧਿ ਪੂਰਨ ਹੋਤੀ ਹੈ । ਸਵਿਕਲਪ ਸਮਾਧਿ ਇਹ ਹੈ ਜੋ ਜਾਣੈ ਮੈਂ ਸ਼ਬਦਿ ਕੇ ਸੁਝਨੇ ਵਾਲਾ ਹਾਂ ਤੇ ਸ਼ਬਦਿ ਕੇ ਅਰਥ ਨੂੰ ਸਮਝਿਆ ਹੈ । ਨਿਰਵਿਕਲਿਪ ਸਮਾਧਿ ਇਹ ਹੈ ਜੋ ਸਬਦਿ ਦੇ ਤਾਤਪਰਜ ਵਿਖੇ ਮਨ ਠਹਿਰਾਵੇ ।

ਭਾਈ ਸਾਹਿਬ ਮਨੀ ਸਿੰਘ ਜੀ ਸ਼ਹੀਦ, ਸਾਖੀ ਜਿੱਤਾ ਰਿੰਧਾਵਾ

ਕਿ ੫੦੦ ਸਾਲ ਗੁਜ਼ਰ ਜਾਣ ਦੇ ਬਾਵਜੂਦ ਅਜੇ ਤੱਕ ਰੇਠੇ ਵਿੱਚ ਮਿਠਾਸ ਹੈ ।

ਆਓ ਐਸੇ ਸਤਿਗੁਰ ਪਾਸ ਅਰਦਾਸ ਕਰੀਏ, ਬੇਨਤੀ ਕਰੀਏ ਸ਼ਬਦ ਰਾਹੀਂ :

*ਰਾਗੁ ਸੂਹੀ ਮਹਲਾ ੫ ਘਰੁ ੬*
*ੴ ਸਤਿਗੁਰ ਪ੍ਰਸਾਦਿ ॥*
*ਸਤਿਗੁਰ ਪਾਸਿ ਬੇਨੰਤੀਆ ਮਿਲੈ ਨਾਮੁ ਆਧਾਰਾ ॥*
*ਤੁਠਾ ਸਚਾ ਪਾਤਿਸਾਹੁ ਤਾਪੁ ਗਇਆ ਸੰਸਾਰਾ ॥੧॥*
*ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ ਸਚਾ ਸਿਰਜਨਹਾਰਾ ॥੧॥ ਰਹਾਉ ॥*
*ਸਚੁ ਤੇਰੀ ਸਾਮਗਰੀ ਸਚੁ ਤੇਰਾ ਦਰਬਾਰਾ ॥*
*ਸਚੁ ਤੇਰੇ ਖਾਜੀਨਿਆ ਸਚੁ ਤੇਰਾ ਪਾਸਾਰਾ ॥੨॥*
*ਤੇਰਾ ਰੂਪੁ ਅਗੰਮੁ ਹੈ ਅਨੂਪੁ ਤੇਰਾ ਦਰਸਾਰਾ ॥*
*ਹਉ ਕੁਰਬਾਣੀ ਤੇਰਿਆ ਸੇਵਕਾ ਜਿਨ੍ ਹਰਿ ਨਾਮੁ ਪਿਆਰਾ ॥੩॥*
*ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ ॥*
*ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ*
*ਤੇਰਿਆ ਚਰਣਾ ਕਉ ਬਲਿਹਾਰਾ ॥੪॥੧॥੪੭॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੪੬)

# ਮੀਤ ਪਿਆਰੇ

**ਵਾਹਿਗੁਰੂ ਜੀ ਦੇ ਤਰੁੱਠਣ ਦੀ ਕੀ ਨਿਸ਼ਾਨੀ ਹੈ ? ਇਸ ਦੀ ਨਿਸ਼ਾਨੀ ਹੈ ਕਿ ਉਹ ਐਸੇ ਪੁਰਸ਼ਾਂ ਨਾਲ ਮੇਲ ਕਰਾ ਦਿੰਦੇ ਹਨ ਜੋ ਵਾਹਿਗੁਰੂ ਦੇ ਪਿਆਰੇ ਹਨ, ਜੋ ਕਮਾਈ ਵਾਲੇ ਪੁਰਸ਼ ਹਨ, ਮਹਾਂਪੁਰਸ਼ ਹਨ ।**[1]

ਐਸੇ ਪੁਰਸ਼ਾਂ ਦੇ ਮੁੱਖ ਲੱਛਣ ਗੁਰੂ ਸਾਹਿਬ ਜੀ ਨੇ 'ਮੁੰਦਾ ਸੰਤੋਖੁ' ਵਾਲੀ ਪਉੜੀ ਵਿੱਚ ਅੰਕਿਤ ਕੀਤੇ ਹਨ ।

*ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥*
*ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥*
*ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥*
*ਆਦੇਸੁ ਤਿਸੈ ਆਦੇਸੁ ॥*
*ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੮॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬)

ਇਸ ਪਾਉੜੀ ਦਾ ਭਾਵ ਹੈ ਕਿ ਰੱਬ ਦਾ ਬੰਦਾ ਕਿਸੇ ਬਾਹਰੀ ਭੇਖ ਜਾਂ ਜਮਾਤ ਨਾਲ ਕੈਦ ਨਹੀਂ ਹੁੰਦਾ । ਉਸ ਦਾ ਮਾਨਸਿਕ ਸੰਤੁਲਨ ਹਰ ਸਮੇਂ ਕਾਇਮ ਰਹਿੰਦਾ ਹੈ, ਭਾਵ ਸੰਤੋਖੀ ਹੈ; ਜਾਂ ਇੰਜ ਜਾਣੋ ਕਿ ਉਸ ਨੇ ਆਪਣਾ ਮਨ ਸੋਧਿਆ ਅਤੇ ਸਾਧਿਆ ਹੁੰਦਾ ਹੈ ਅਤੇ ਉਸ ਪੁਰ ਫਤਹਿ ਪਾਈ ਹੁੰਦੀ ਹੈ ।

*ਆਈ ਪੰਥੀ ਸਗਲ ਜਮਾਤੀ* ***ਮਨਿ ਜੀਤੈ ਜਗੁ ਜੀਤੁ*** *॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬)

---

੧ ਤਬ ਗੁਰੂ ਬਾਬੇ ਕਹਿਆ ਜਬ ਸਾਚਾ ਦਿਆਲੁ ਹੋਇ ਤਬ ਉਨ ਕਉ ਆਨ ਮਿਲਾਏ ਜਾਂ ਤਿਸੁ ਭਾਵੈ ਮਿਹਰਵਾਨੁ ਹੋਇ ਤਾਂ ਓਇ ਸੰਤ ਪਰਮੇਸਰ ਕੇ ਮਿਲਹਿ ।

ਪੁਰਾਤਨ ਜਨਮ ਸਾਖੀ, ਸਾਖੀ ਵਿਆਹ

ਉਸ ਦਾ ਧਿਆਨ ਹੁੰਦਾ ਹੈ ਕਿ ਮਨ ਨੂੰ ਕਿਸੇ ਕੇਂਦਰੀ point, ਨੁਕਤੇ ਜਾਂ ਧੁਰੇ ਤੇ ਖੜ੍ਹਾ ਕਰੀ ਰੱਖਣਾ ਅਤੇ ਧਿਆਨ ਰੱਖਣਾ ਕਿ ਇਹ ਇੱਧਰ ਉੱਧਰ ਨਾ ਭਟਕੇ । ਉਹ ਹਰ ਵਕਤ ਆਪਣੇ ਅੰਦਰ ਝਾਤ ਰੱਖਦਾ ਹੈ ਜਿੱਥੋਂ ਉਸ ਨੂੰ ਅਕਾਲ ਪੁਰਖ ਦੀ ਅਥਾਹ ਸ਼ਕਤੀ ਪ੍ਰਾਪਤ ਹੁੰਦੀ ਰਹਿੰਦੀ ਹੈ । ਸਿਵਾਇ ਇੱਕ ਅਕਾਲ ਪੁਰਖ ਦੇ, ਉਹ ਕਿਸੇ ਹੋਰ ਨੂੰ ਆਪਣੇ ਧਿਆਨ ਵਿੱਚ ਨਹੀਂ ਲਿਆਉਂਦਾ, ਭਾਵ ਹੋਰ ਸਭ ਕਾਸੇ ਨੂੰ ਉਸ ਦੇ ਧਿਆਨ ਵਿੱਚੋਂ ਖਾਰਜ ਕੀਤਾ ਹੁੰਦਾ ਹੈ, ਸੁਆਹ ਕੀਤਾ ਹੁੰਦਾ ਹੈ । ਇਹ ਹੈ ਉਸ ਦਾ "ਧਿਆਨ ਕੀ ਕਰਹਿ ਬਿਭੂਤਿ" ।

*ਮੁੰਦਾ ਸੰਤੋਖੁ ਸਰਮੁ ਪਤੁ ਝੋਲੀ **ਧਿਆਨ ਕੀ ਕਰਹਿ ਬਿਭੂਤਿ** ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬)

ਉਸ ਦਾ ਪੰਥ ਹੁੰਦਾ ਹੈ "ਸਗਲ ਜਮਾਤੀ" ਭਾਵ ਸਭ ਕਿਸੇ ਨਾਲ ਬਗੈਰ ਵਿਤਕਰੇ ਦੇ ਪਿਆਰ ਕਰਨਾ ।

*ਆਈ ਪੰਥੀ **ਸਗਲ ਜਮਾਤੀ** ਮਨਿ ਜੀਤੈ ਜਗੁ ਜੀਤੁ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬)

ਐਸੇ ਪੁਰਸ਼ ਦੀ ਦਿੱਬ ਦ੍ਰਿਸ਼ਟੀ ਜਾਗ ਪਈ ਹੁੰਦੀ ਹੈ ਅਤੇ ਉਸ ਨੂੰ ਸਭ ਵਿੱਚ ਬ੍ਰਹਮ ਨਜ਼ਰ ਆਉਂਦਾ ਹੈ । ਉਸ ਦੀ ਸੁਰਤੀ ਉੱਤੋਂ ਭਰਮ ਦਾ ਪੜਦਾ ਚਾਕ ਹੋ ਗਿਆ ਹੁੰਦਾ ਹੈ ।

*ਦਿਬ ਦ੍ਰਿਸਟਿ ਜਾਗੈ ਭਰਮੁ ਚੁਕਾਏ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੧੬)

ਐਸੀ ਦ੍ਰਿਸ਼ਟੀ ਦਾ ਉਦੈ ਹੋਣਾ ਯੋਗ ਦਾ ਤਥਾ ਬੰਦਗੀ ਦਾ ਸੰਪੂਰਣ ਹੋਣਾ ਹੈ । ਪਰੰਤੂ ਆਮ ਆਦਮੀ ਦੀ ਇਹ ਅਵਸਥਾ ਨਹੀਂ । ਉਸ ਦੀ ਦ੍ਰਿਸ਼ਟੀ ਪੁਰ ਪੜਦਾ ਪਿਆ ਹੋਇਆ ਹੈ ਜੋ ਜਨਮਾ-ਜਨਮਾਂਤ੍ਰਾਂ ਤੋਂ ਹੈ । ਇਹ ਹੀ ਕੂੜ ਦੀ ਪਾਲ ਹੈ ਜਿਸ ਦਾ ਜ਼ਿਕਰ ਸ੍ਰੀ ਜਪੁਜੀ ਸਾਹਿਬ ਵਿੱਚ ਅਉਂਦਾ

ਹੈ । ਇਸ ਪਾਲ ਨੂੰ ਤੋੜਨ ਦੀ, ਅਥਵਾ ਦਿੱਬ ਦ੍ਰਿਸ਼ਟੀ ਉਦੈ ਕਰਨ ਦੀ ਸਮਰੱਥਾ ਸਤਿਗੁਰੂ ਵਿੱਚ ਹੈ ।

ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ
ਦਿਬ ਦ੍ਰਿਸਟਿ ਹੋਈ ॥੩੬॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੨੨)

**ਸਤਿਗੁਰੂ ਜੀ ਕਿਹੜੀ ਜੁਗਤਿ ਪਰਦਾਨ ਕਰਦੇ ਹਨ ਜਿਸ ਕਰਕੇ ਦਿੱਬ ਦ੍ਰਿਸ਼ਟੀ ਜਾਗ ਪਏ ? ਉਹ ਜੁਗਤਿ ਹੈ ਸਤਸੰਗ ਅਤੇ ਸ਼ਬਦ ਕੀਰਤਨ ।**

ਸਤਸੰਗ ਤੋਂ ਮੁਰਾਦ ਹੈ ਉਹਨਾਂ ਪੁਰਸ਼ਾਂ ਨਾਲ ਮੇਲ ਮਿਲਾਪ ਜਿਨ੍ਹਾਂ ਦਾ ਜ਼ਿਕਰ ਉੱਪਰ ਆਇਆ ਹੈ ਅਤੇ ਜੋ ਵਾਹਿਗੁਰੂ ਜੀ ਦੇ ਪਿਆਰੇ ਹਨ । ਐਸੀ **ਸੰਗਤ ਵਿੱਚ ਇਸ ਲਈ ਜਾਣਾ ਹੁੰਦਾ ਹੈ ਕਿ ਸ਼ਬਦ ਦੁਆਰਾ, ਕਥਾ ਕੀਰਤਨ ਦੁਆਰਾ, ਸ਼ਬਦ ਵਿੱਚ ਸੁਰਤਿ ਨੂੰ ਲੀਨ ਕਰਨ ਦਾ ਅਭਿਆਸ ਪਕਾਇਆ ਜਾਇ । ਜੇ ਐਸਾ ਪ੍ਰਯੋਜਨ ਨਹੀਂ, ਤਾਂ ਜੋ ਮਨੋਰਥ ਹੈ ਉਹ ਤਾਂ ਪੂਰਾ ਹੋ ਸਕਦਾ ਹੈ ਪਰ ਦਿੱਬ ਦ੍ਰਿਸ਼ਟੀ ਨਹੀਂ ਖੁੱਲ੍ਹਣੀ । ਦੁਰਲੱਭ ਚੀਜ਼ ਕੋਈ ਪਦਾਰਥ ਨਹੀਂ ਬਲਕਿ ਦਿੱਬ ਦ੍ਰਿਸ਼ਟੀ ਹੈ, ਜੋ ਸਾਧ ਸੰਗਤ ਵਿੱਚੋਂ ਮਿਲਦੀ ਹੈ, ਕਿਉਂਕਿ ਸਾਧ ਸੰਗਤ ਵਿੱਚ ਗੁਰੂ ਸਾਹਿਬ ਜੀ ਨੇ ਆਪਣੀ ਕਲਾ ਪਾਈ ਹੈ ।**

ਨਚ ਦੁਰਲਭੰ ਧਨੰ ਰੂਪੰ ਨਚ ਦੁਰਲਭੰ ਸ੍ਵਰਗ ਰਾਜਨਹ ॥
ਨਚ ਦੁਰਲਭੰ ਭੋਜਨੰ ਬਿੰਜਨੰ ਨਚ ਦੁਰਲਭੰ ਸ੍ਵਛ ਅੰਬਰਹ ॥
ਨਚ ਦੁਰਲਭੰ ਸੁਤ ਮਿਤ੍ਰ ਭ੍ਰਾਤ ਬਾਂਧਵ ਨਚ ਦੁਰਲਭੰ ਬਨਿਤਾ ਬਿਲਾਸਹ ॥
ਨਚ ਦੁਰਲਭੰ ਬਿਦਿਆ ਪ੍ਰਬੀਣੰ ਨਚ ਦੁਰਲਭੰ ਚਤੁਰ ਚੰਚਲਹ ॥
ਦੁਰਲਭੰ ਏਕ ਭਗਵਾਨ ਨਾਮਹ ਨਾਨਕ **ਲਬਧਿੵੰ ਸਾਧਸੰਗਿ ਕ੍ਰਿਪਾ ਪ੍ਰਭੰ**॥੩੫॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੫੭)

ਸਾਧ ਸੰਗਤ ਮਨੁੱਖ ਨੂੰ ਤਜਰਬਾ ਕਰਾਂਦੀ ਹੈ । ਤਜਰਬਾ ਦੱਸਦਾ ਹੈ ਕਿ ਅਨੰਦ ਸੰਸਾਰ ਦੇ ਪਦਾਰਥਾਂ ਵਿੱਚ ਨਹੀਂ । ਅਨੰਦ ਦਾ ਕੇਂਦਰ ਹੋਰ ਹੈ । ਜਦ ਇਨਸਾਨ ਤਜਰਬਾ ਕਰਕੇ ਇਸ ਸਿੱਟੇ ਤੇ ਪਹੁੰਚ ਜਾਇ, ਤਦ ਸਾਧ ਸੰਗਤ ਉਸ ਕੇਂਦਰ ਦੀ ਸੂਝ ਦਿੰਦੀ ਹੈ । ਉਹ ਕੇਂਦਰ ਮਨੁੱਖ ਦੇ ਆਪਣੇ ਅੰਦਰ ਹੈ । ਇਸ ਕੇਂਦਰ ਦਾ base(ਮੁੱਢ) ਉੱਥੇ ਹੈ ਜਿੱਥੋਂ ਅੰਦਰ ਸੰਕਲਪ ਵਿਕਲਪ ਉੱਠਦੇ ਹਨ, ਮਨ ਦੇ ਤਰੰਗ ਜਾਂ vibrations ਨਿੱਕਲਦੀਆਂ ਹਨ । ਇਸ ਕੇਂਦਰ ਦੀ ਭਾਲ ਮਨੁੱਖ ਨੇ ਆਪਣੇ ਅੰਦਰ ਆਪ ਕਰਨੀ ਹੈ ।

*ਸੋ ਜਨੁ ਸਾਚਾ ਜਿ ਅੰਤਰੁ ਭਾਲੇ ॥ ਗੁਰ ਕੈ ਸਬਦਿ ਹਰਿ ਨਦਰਿ ਨਿਹਾਲੇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੫੭)

ਗੁਰੂ ਮਹਾਰਾਜ ਜੀ ਦੱਸਦੇ ਹਨ ਕਿ ਜੋ ਅੰਦਰ ਤਰੰਗਾਂ ਉੱਠਦੀਆਂ ਹਨ, ਉਹਨਾਂ ਨਾਲੋਂ ਆਪਣਾ ਸਨਬੰਧ ਤੋੜੋ, ਅਥਵਾ ਉਹਨਾਂ ਨੂੰ ਤਿਆਗੋ ।

*ਆਸ ਅਨਿਤ ਤਿਆਗਹੁ ਤਰੰਗ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੯੫)

ਇਹਨਾਂ ਤਰੰਗਾਂ ਵਿੱਚ ਲਿਪਤ ਹੋਣ ਦੀ ਬਜਾਇ, ਗੁਰੂ ਸਾਹਿਬ ਜੀ ਦੱਸਦੇ ਹਨ, ਵਾਹਿਗੁਰੂ ਦੇ ਪਿਆਰਿਆਂ ਨਾਲ ਮੇਲ ਮੰਗੋ, ਆਪਾ ਭਾਵ ਛੱਡ ਕੇ ਭਗਤੀ ਭਾਉ ਵਿੱਚ ਸੁਰਤਿ ਨੂੰ ਪੱਕਿਆਂ ਕਰੋ ।

*ਸੰਤ ਜਨਾ ਕੀ ਧੂਰਿ ਮਨ ਮੰਗ ॥*
*ਆਪੁ ਛੋਡਿ ਬੇਨਤੀ ਕਰਹੁ ॥*
*ਸਾਧਸੰਗਿ ਅਗਨਿ ਸਾਗਰੁ ਤਰਹੁ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੯੫)

**ਮਨ ਦੀਆਂ ਤਰੰਗਾਂ ਤਿਆਗਦਾ ਹੋਇਆ ਭਗਤੀ ਭਾਉ ਵਿੱਚ ਪਰਪੱਕ ਹੋਣ ਦਾ ਨਿਤ ਨਿਤ ਅਭਿਆਸ ਕਰੇ । ਜਿਉਂ ਜਿਉਂ ਅੰਦਰ ਇਹ ਅਭਿਆਸ ਵਧੇਗਾ, ਤਿਉਂ ਤਿਉਂ ਅੰਦਰ ਸੰਤੁਲਨਾ ਵਿੱਚ ਵਾਧਾ ਹੋਵੇਗਾ ਅਤੇ ਕਲੇਸ਼**

ਘਟੇਗਾ । ਮਾਨਸਿਕ ਸੰਤੁਲਨ ਦਾ ਅਭਾਵ ਹੀ ਕਲੇਸ਼ ਦੀ ਪ੍ਰਾਪਤੀ ਹੈ । ਜਿਵੇਂ ਆਵਾਰਾ ਹਾਥੀ ਪਰੇਸ਼ਾਨੀ ਦਾ ਕਾਰਣ ਹੁੰਦਾ ਹੈ, ਤਿਵੇਂ ਸੰਤੁਲਨ ਰਹਿਤ ਅਥਵਾ ਬੇਕਾਬੂ ਤੇ ਸੰਕਲਪ ਵਿਕਲਪ ਭਰਪੂਰ ਮਨ ਦੀ ਹਾਲਤ ਹੈ । ਕੁੰਡੇ ਮਾਰ ਮਾਰ ਕੇ ਹਾਥੀ ਨੂੰ ਸੋਧਿਆ ਅਤੇ ਸਾਧਿਆ ਜਾਂਦਾ ਹੈ, ਤਾਂ ਫੇਰ ਇਹ ਸਵਾਰੀ ਦਾ ਕੰਮ ਦਿੰਦਾ ਹੈ ਅਤੇ ਸੁਖ ਦਾ ਸਾਧਨ ਬਣ ਜਾਂਦਾ ਹੈ । ਇਸੇ ਤਰ੍ਹਾਂ, ਮਨ ਨੂੰ ਜਦ ਇਸ ਦੀਆਂ ਆਵਾਰਾ ਤਰੰਗਾਂ ਤੋਂ ਹਟਾ ਕੇ ਭਗਤੀ ਰੰਗਣ ਵਿੱਚ ਰੰਗਿਆ ਜਾਵੇ, ਤਾਂ ਇਹ ਸ਼ੁੱਧ ਹੋ ਕੇ ਸੁਖ ਦਾ ਸਾਧਨ ਬਣ ਜਾਂਦਾ ਹੈ ।

ਸ਼ੁੱਧ ਅਤੇ ਸੋਧੇ ਮਨ ਦੀ ਇਹ ਨਿਸ਼ਾਨੀ ਹੁੰਦੀ ਹੈ ਕਿ ਉਹ ਅਹੰਗਤਾ ਰਹਿਤ ਹੁੰਦਾ ਹੈ, ਉਸ ਦਾ ਸੰਤੁਲਣ ਕਾਇਮ ਰਹਿੰਦਾ ਹੈ ਅਤੇ ਉਹ ਕਰਤਾਰ ਦੀ ਰਜ਼ਾ ਵਿੱਚ ਖੜ੍ਹਾ ਹੁੰਦਾ ਹੈ । ਹੋਰ, ਐਸੇ ਮਨ ਵਾਲਾ ਪੁਰਸ਼ ਵਰਤਮਾਨ ਵਿੱਚ ਵਿਚਰਦਾ ਹੈ ਅਤੇ ਭੂਤ ਜਾਂ ਭਵਿੱਖ ਕਾਲ ਵਿੱਚ ਨਹੀਂ ਜਾਂਦਾ ।

*ਵਰਤਮਾਨ ਵਿਚਿ ਵਰਤਦਾ ਹੋਵਣਹਾਰ ਸੋਈ ਪਰਵਾਣਾ॥*
*ਕਾਰਣੁ ਕਰਤਾ ਜੋ ਕਰੈ ਸਿਰਿ ਧਰਿ ਮੰਨਿ ਕਰੈ ਸੁਕਰਾਣਾ॥*

(ਵਾਰਾਂ ਭਾਈ ਗੁਰਦਾਸ ਜੀ ੧੮-੨੧)

ਜਿਸ ਤਰ੍ਹਾਂ ਕਰਤਾਰ ਨੇ ਕੰਵਲ ਫੁੱਲ ਵਿੱਚ ਕਲਾ ਪਾਈ ਹੈ ਕਿ ਪਾਣੀ ਭਾਵੇਂ ਕਿਤਨਾ ਵਧਦਾ ਜਾਵੇ, ਉਹ ਪਾਣੀ ਤੋਂ ਉੱਪਰ ਹੀ ਰਹੇਗਾ । ਇਸੇ ਤਰ੍ਹਾਂ ਕਰਤਾਰ ਐਸੇ ਪੁਰਸ਼ ਵਿੱਚ ਕਲਾ ਪਾ ਦਿੰਦੇ ਹੈ ਕਿ ਉਹ ਸੰਸਾਰ ਵਿੱਚ ਰਹਿੰਦੇ ਹੋਏ ਭੀ, ਸੰਸਾਰ ਦੇ ਪਦਾਰਥਾਂ ਅਤੇ ਵਿਕਾਰਾਂ ਤੋਂ ਉੱਪਰ ਰਹਿੰਦੇ ਹੈ, ਭਾਵੇਂ ਇੱਥੋਂ ਦੇ ਹਾਲਾਤ ਕੁੱਝ ਹੋ ਜਾਣ । ਐਸਾ ਪੁਰਸ਼ ਵਾਹਿਗੁਰੂ ਦੇ ਰੰਗ ਵਿੱਚ ਰੱਤਾ ਹੋਣ ਕਰਕੇ, ਵਾਹਿਗੁਰੂ ਦਾ ਪਿਆਰਾ ਕਿਹਾ ਜਾਂਦਾ ਹੈ । ਇਸ ਨੂੰ ਸਾਧੂ ਵੀ ਕਹਿੰਦੇ ਹਨ । ਉਸ ਦੀ ਦ੍ਰਿਸ਼ਟੀ ਸਭ ਤਰਫ ਪਿਆਰੇ ਪ੍ਰਭੂ ਨੂੰ ਦੇਖਦੀ ਹੈ ।

ਐਸੇ ਪੁਰਸ਼ ਦੀ ਸੰਗਤ ਵਿੱਚੋਂ ਉਹ ਹੀ ਰੰਗ ਮਿਲਦਾ ਹੈ ਜਿਸ ਵਿੱਚ ਉਹ ਖੁਦ ਡੁੱਬਾ ਹੁੰਦਾ ਹੈ । ਉਸ ਦੀ ਸੰਗਤ ਵਿੱਚ ਸੁਖ ਅਤੇ ਅਨੰਦ ਦਾ ਪਰਵਾਹ ਚਲਦਾ ਹੈ ।

ਗੁਰਬਾਣੀ ਐਸੀ ਸੰਗਤ ਵਿੱਚ ਜਾਣ ਲਈ ਪਰੇਰਦੀ ਹੈ (ਭਾਵੇਂ ਰੁੱਖਾ ਮਿੱਸਾ ਖਾਣ ਲਈ ਮਿਲੇ) ਅਤੇ ਪਦਾਰਥ-ਵਾਦੀ ਸੰਗਤ ਤੋਂ ਬਚਣ ਲਈ ਸਿਫਾਰਿਸ਼ ਕਰਦੀ ਹੈ :

*ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ ॥*
*ਹੋਨਹਾਰੁ ਸੋ ਹੋਇਹੈ ਸਾਕਤ ਸੰਗਿ ਨ ਜਾਉ ॥੯੯॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੬੯)

ਗੁਰਬਾਣੀ ਨੇ ਐਸੇ ਪੁਰਸ਼ਾਂ ਨੂੰ ਇਸ ਲਈ ਸੱਜਨ ਅਤੇ ਪਿਆਰੇ ਕਿਹਾ ਹੈ ਕਿਉਂਕਿ ਉਹਨਾਂ ਦੀ ਸੰਗਤ ਹਰੀ ਨਾਮ ਵੱਲ ਪ੍ਰੇਰਦੀ ਹੈ ।

*ਓਇ ਸਾਜਨ ਓਇ ਮੀਤ ਪਿਆਰੇ ॥*
*ਜੋ ਹਮ ਕਉ ਹਰਿ ਨਾਮੁ ਚਿਤਾਰੇ ॥੧॥ ਰਹਾਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੩੯)

# ਅੰਮ੍ਰਿਤ ਭਿੰਨੇ

**ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੪੮)

ਗੁਰਬਾਣੀ ਦਾ ਇਹ ਮਹਾਂਵਾਕ ਦੱਸਦਾ ਹੈ ਕਿ ਇੱਕ ਐਸੀ ਦ੍ਰਿਸ਼ਟੀ ਵੀ ਹੋਂਦ ਰੱਖਦੀ ਹੈ ਜਿਸ ਵਿੱਚ ਅੰਮ੍ਰਿਤ ਭਰਪੂਰ ਹੈ । ਉਹ ਅੰਮ੍ਰਿਤ ਕਿੱਥੇ ਹੈ ? ਇਸ ਬਾਰੇ ਕੁੱਝ ਵਿਚਾਰ ਕਰਨੀ ਹੈ ।

ਗੁਰਬਾਣੀ ਦਾ, ਤਥਾ ਹੋਰ ਮਹਾਂਪੁਰਸ਼ਾਂ ਦੇ ਵਿਚਾਰਾਂ ਦਾ ਅਧਿਐਨ ਸਾਨੂੰ ਇਹ ਦੱਸਦਾ ਹੈ ਕਿ ਇਸ ਕਾਇਆਂ ਅੰਦਰ, ਮਨੁੱਖੀ ਸ਼ਰੀਰ ਅੰਦਰ, ਇੱਕ ਐਸਾ ਟਿਕਾਣਾ ਹੈ, ਇੱਕ ਐਸਾ ਕੇਂਦਰ ਹੈ ਜਿੱਥੇ ਉਹ ਵਸਤੂ ਮੌਜੂਦ ਹੈ ਜਿਸ ਨੂੰ ਸੱਚਾ ਅੰਮ੍ਰਿਤ ਕਹਿੰਦੇ ਹਨ :

**ਕਾਇਆ ਅੰਦਰਿ ਅੰਮ੍ਰਿਤ ਸਰੁ ਸਾਚਾ ਮਨੁ ਪੀਵੈ ਭਾਇ ਸੁਭਾਈ ਹੇ ॥੪॥**

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੪੬)

**ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ ਭਾਵੈ ਤਿਸਹਿ ਪੀਆਈ ॥੨॥**

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੨੩)

ਇਹ ਉਹ ਅੰਮ੍ਰਿਤ ਹੈ, ਇਹ ਐਸਾ ਆਬਿ-ਹਯਾਤ ਹੈ ਜੋ ਜ਼ਿੰਦਗੀ ਨੂੰ ਸੰਪੂਰਨ(perfect) ਕਰਦਾ ਹੈ, ਇਸ ਨੂੰ ਨਾਸ਼ ਰਹਿਤ ਕਰਦਾ ਹੈ ਅਥਵਾ Eternal force(ਅਬਿਨਾਸੀ ਸਤਯਾ) ਨਾਲ ਤਦ ਰੂਪ ਕਰਦਾ ਹੈ ।

ਪਰੰਤੂ ਮਨੁੱਖੀ ਸੁਭਾਵ ਦਾ, ਇਸ ਦੇ ਪ੍ਰਚੱਲਿਤ ਜੀਵਨ ਢੰਗ ਦਾ paradox ਜਾਂ ਵਿਰੋਧਾਭਾਸ ਇਹ ਹੈ ਕਿ 'ਕੋਟਨ ਮੇਂ ਕੋਊ' ਨੂੰ ਛੱਡ ਕੇ, ਬਾਕੀ ਸਭ ਜੀਵ ਉਸ ਤਰਫ ਜਾ ਰਹੇ ਹਨ ਜਿੱਥੇ ਜ਼ਿੰਦਗੀ ਦਾ ਕਾਲ ਹੈ, ਅੰਮ੍ਰਿਤ ਦੇ

ਉਲਟ ਬਿਖ ਜਾਂ ਜ਼ਹਿਰ ਹੈ ।

ਅੰਮ੍ਰਿਤੁ ਕਉਰਾ ਬਿਖਿਆ ਮੀਠੀ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੯੨)

ਜਨ ਨਾਨਕ **ਕੋਟਨ ਮੈ ਕੋਊ** ਭਜਨੁ ਰਾਮ ਕੋ ਪਾਵੈ ॥੨॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੧੯)

ਅਕਾਲ ਪੁਰਖ ਨੇ ਐਸੀ ਵਿਉਂਤ ਬਣਾਈ ਹੈ ਕਿ ਹਰ ਮਨੁੱਖੀ ਢਾਂਚੇ ਦੇ ਅੰਦਰ, ਇੱਕ ਐਸੀ ਕਸਵੱਟੀ ਰੱਖੀ ਹੈ ਜਿਸ ਤੋਂ ਉਹ ਅਨੁਮਾਨ ਲਗਾ ਸਕਦਾ ਹੈ ਕਿ ਉਸ ਵਿੱਚ ਕਿਤਨੀ ਪੂਰਣਤਾ ਹੈ, ਕਿੰਨਾ ਖੇੜਾਓ ਹੈ, ਕਿਤਨੀ ਅਚਿੰਤਤਾ ਹੈ, ਕਿਤਨਾ ਸਵੈ-ਭਰੋਸਾ ਹੈ । ਜਿਤਨੀ ਇਹਨਾਂ ਗੁਣਾਂ ਦੀ ਘਾਟ ਹੈ, ਸਮਝੋ ਉਤਨਾ ਹੀ ਇਸ ਦੇ ਅੰਦਰ ਅੰਮ੍ਰਿਤ ਤੋਂ ਦੂਰੀ ਹੈ ।

ਹੁਣ ਸਵਾਲ ਉੱਠਦਾ ਹੈ: ਕੀ ਵਜ੍ਹਾ ਹੈ ਕਿ ਸੱਚਾ ਅੰਮ੍ਰਿਤ ਅੰਦਰ ਹੋਣ ਦੇ ਬਾਵਜੂਦ, ਇਨਸਾਨ ਦੀ ਰੁਚੀ ਇੱਧਰ ਨਹੀਂ ਜਾਂਦੀ ਅਤੇ ਬਿਖ ਵੱਲ ਲੱਗੀ ਰਹਿੰਦੀ ਹੈ ?

ਇਸ ਦੀ ਵਜ੍ਹਾ ਇਹ ਹੈ ਕਿ ਮਨੁੱਖ ਦੇ ਅੰਦਰ ਇੱਕ ਐਸੀ ਵਸਤੂ ਨੇ ਪਰਵੇਸ਼ ਕੀਤਾ ਹੋਇਆ ਹੈ ਜਿਸ ਨੂੰ ਅਗਿਆਨਤਾ ਜਾਂ ਭਰਮ ਕਿਹਾ ਜਾਂਦਾ ਹੈ ਅਤੇ ਜਿਸ ਕਰ ਕੇ ਇਸ ਦੀ ਮਨੋਬਿਰਤੀ ਅੰਮ੍ਰਿਤ ਵੱਲ ਪ੍ਰੇਰਿਤ ਨਹੀਂ ਹੁੰਦੀ । ਇਹ ਇੱਕ ਰੱਬੀ ਨਿਯਮ ਹੈ ਕਿ ਜੇ ਮਨ ਦਾ ਸੰਬੰਧ ਅੰਦਰ ਨੂੰ ਹੋ ਜਾਇ ਤਾਂ ਅਮਰ ਵਸਤੂ ਨੂੰ ਪ੍ਰਾਪਤ ਹੋਵੇ ਅਤੇ ਜੇ ਇਸ ਦਾ ਸੰਬੰਧ ਬਾਹਰ ਜੜ੍ਹ ਪਦਾਰਥਾਂ ਨਾਲ ਹੋ ਜਾਵੇ ਤਾਂ ਕਾਲ ਨੂੰ ਪ੍ਰਾਪਤ ਹੋਵੇ, ਕਿਉਂਕਿ ਜੋ ਜੜ ਪਦਾਰਥ ਹੈ, ਸਭ ਕਾਲ ਦੇ ਅਧੀਨ ਹੈ ।

ਪਦਾਰਥਕ ਰਚਨਾ ਕੀ ਹੈ ? ਇਹ ਹੈ ਉਪਜਣਾ, ਬਿਨਸਣਾ ਅਤੇ ਫੇਰ ਉਪਜਣਾ ।

ਗਾਵੈ ਕੋ ਸਾਜਿ ਕਰੇ ਤਨੁ ਖੇਹ ॥ ਗਾਵੈ ਕੋ ਜੀਅ ਲੈ ਫਿਰਿ ਦੇਹ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧)

ਜੋ ਦ੍ਰਿਸ਼ਟਮਾਨ ਹੈ, ਸਭ ਨਾਸ਼ਮਾਨ ਹੈ, ਮਿਥਿਆ ਹੈ ।

ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੮੩)

ਚਾਹੇ ਪਸਾਰਾ ਅੰਦਰ ਨਜ਼ਰ ਆਵੇ ਚਾਹੇ ਬਾਹਰ, ਗੁਰਬਾਣੀ specific (ਨਿਸ਼ਚਿਤ) ਹੈ ਕਿ ਸਭ ਬਿਨਸਨਹਾਰ ਹੈ, ਚਲਾਇਮਾਨ ਹੈ ।

ਧਰਤਿ ਆਕਾਸੁ ਪਾਤਾਲੁ ਹੈ ਚੰਦੁ ਸੂਰੁ ਬਿਨਾਸੀ ॥
ਬਾਦਿਸਾਹ ਸਾਹ ਉਮਰਾਵ ਖਾਨ ਢਾਹਿ ਡੇਰੇ ਜਾਸੀ ॥
ਰੰਗ ਤੁੰਗ ਗਰੀਬ ਮਸਤ ਸਭੁ ਲੋਕੁ ਸਿਧਾਸੀ ॥
ਕਾਜੀ ਸੇਖ ਮਸਾਇਕਾ ਸਭੇ ਉਠਿ ਜਾਸੀ ॥
ਪੀਰ ਪੈਕਾਬਰ ਅਉਲੀਏ ਕੋ ਥਿਰੁ ਨ ਰਹਾਸੀ ॥
ਰੋਜਾ ਬਾਗ ਨਿਵਾਜ ਕਤੇਬ ਵਿਣੁ ਬੁਝੇ ਸਭ ਜਾਸੀ ॥
ਲਖ ਚਉਰਾਸੀਹ ਮੇਦਨੀ ਸਭ ਆਵੈ ਜਾਸੀ ॥
ਨਿਹਚਲੁ ਸਚੁ ਖੁਦਾਇ ਏਕੁ ਖੁਦਾਇ ਬੰਦਾ ਅਬਿਨਾਸੀ ॥੧੭॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੦੦)

ਚੂੰਕਿ ਮਨੋਬਿਰਤੀ ਬਹੁਤ ਦੇਰ ਤੋਂ, ਜਨਮ ਜਨਮਾਂਤ੍ਰਾਂ ਤੋਂ, ਬਾਹਰੀ ਰਚਨਾ ਨਾਲ ਜੁੜੀ ਹੋਈ ਹੈ ਅਤੇ ਬਾਹਰੀ ਰਚਨਾ ਅਮਰ ਰਸ ਦਾ ਅਸਥਾਨ ਨਹੀਂ -ਇਸ ਦਾ ਸਿੱਟਾ ਇਹ ਹੈ ਕਿ ਅੰਮ੍ਰਿਤ ਪਾਸ ਹੁੰਦੇ ਹੋਇ ਭੀ ਇਸ ਤੋਂ ਦੂਰੀ ਹੈ ।

ਇਸ ਵਿੱਥ ਨੂੰ, ਇਸ ਦੂਰੀ ਨੂੰ ਕਿਵੇਂ ਹਟਾਇਆ ਜਾਇ ? ਇਹ ਇੱਕ ਮਸਲਾ ਹੈ, ਇਹ ਇੱਕ ਪ੍ਰਸ਼ਨ ਹੈ । ਗੁਰਬਾਣੀ ਨੇ ਇਸ ਮਸਲੇ ਦਾ ਹੱਲ

ਇਉਂ ਕੀਤਾ ਹੈ ਕਿ ਜਿਵੇਂ ਹੋ ਸਕੇ, ਇਸ ਮਨ ਨੂੰ ਬਾਹਰੀ ਦ੍ਰਿਸ਼ਟਮਾਨ ਰਚਨਾਂ (ਅਥਵਾ ਦਵੈਤ) ਤੋਂ ਹਟਾਉਣ ਦਾ ਅਤੇ ਅੰਦਰ ਅਦ੍ਰਿਸ਼ਟ ਨਾਲ (ਅਥਵਾ ਅਦਵੈਤ) ਨਾਲ ਲਗਾਉਣ ਦਾ ਅਭਿਆਸ ਪਕਾਓ । ਇਸ ਦੀ ਜੁਗਤਿ ਹੈ ਸਿਮਰਨ ।

ਪ੍ਰਭ ਕੈ ਸਿਮਰਨਿ ਬਿਨਸੈ ਦੂਜਾ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੬੨)

ਹੋਰ, ਇਹ ਭੀ ਕਿਹਾ ਹੈ :

ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥
ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੪੮)

ਉੱਪਰਲੇ ਵਾਕ ਵਿਚ ਮਨ ਨੂੰ ਸੋਇਨੇ ਨਾਲ ਤਸ਼ਬੀਹ ਇਸ ਲਈ ਦਿੱਤੀ ਹੈ ਕਿ ਜਿਵੇਂ ਸ਼ੁੱਧਤਾ ਲਈ ਸੋਇਨੇ ਨੂੰ ਕਸਵੱਟੀ ਪੁਰ ਲਾਈਦਾ ਹੈ, ਇਸੇ ਤਰ੍ਹਾਂ ਮਨ ਦੀ ਸ਼ੁੱਧਤਾ ਰਮੇ ਹੋਇ ਰਾਮ ਨਾਲ, ਅਦ੍ਰਿਸ਼ਟ ਤਤ ਨਾਲ ਪ੍ਰੀਤੀ ਪਾਉਣ ਨਾਲ, ਉਸ ਦਾ ਸਿਮਰਨ ਕਰਨ ਨਾਲ ਹੁੰਦੀ ਹੈ :

ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੬੩)

ਅਤੇ ਸਿਰਫ ਸ਼ੁੱਧ ਮਨ ਹੀ ਅੰਦਰੋਂ, ਅੰਮ੍ਰਿਤ ਦੇ ਖੂਹ ਵਿਚੋਂ, ਗੁਰਸ਼ਬਦ ਰਾਹੀਂ, ਯੋਗ ਹੁੰਦਾ ਹੈ ਅੰਮ੍ਰਿਤ ਪੀਵਣ ਦੇ ।

ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੭੦)

ਮਨੁੱਖੀ ਜੀਵਨ ਦੇ ਚਾਰ ਅੰਗ ਹਨ : ਸਰੀਰਕ, ਮਾਨਸਿਕ, ਬੋਧਿਕ ਅਤੇ ਆਤਮਿਕ । ਪੂਰੀ ਤਰ੍ਹਾਂ ਨਰੋਆ, ਰਿਸ਼ਟ ਪੁਸ਼ਟ ਅਤੇ ਪੂਰਨ ਪੁਰਸ਼ ਉਹ

ਹੈ ਜਿਸ ਦੀ ਜ਼ਿੰਦਗੀ ਦੇ ਚਾਰੋਂ ਅੰਗ ਵਿਕਾਸ ਕਰਨ ਅਤੇ ਪ੍ਰਫੁਲਤ ਹੋਣ । ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਇੱਕ ਉਹ ਟਾਵੀਂ ਹਸਤੀ ਪ੍ਰਗਟ ਹੋਇ ਜਿਨ੍ਹਾਂ ਦੇ ਜੀਵਨ ਦਾ ਹਰ ਅੰਗ ਵਿਕਾਸ ਦੀ ਸਿਖਰ ਤੇ ਸੀ ।

ਸਮਾਜ ਨੇ (ਤਥਾ ਗੋਰਮਿੰਟਾਂ ਨੇ) ਇਹ ਤਾਂ ਕੀਤਾ ਹੈ ਕਿ :

੧. ਮਨੁੱਖੀ ਸ਼ਰੀਰ ਦੀ ਸੰਭਾਲ ਲਈ, ਦਰੁਸਤੀ ਲਈ ਅਥਵਾ ਰੋਗਾਂ ਤੋਂ ਬਚਾਉਣ ਲਈ ਕਈ ਸਾਧਨ, ਔਸ਼ੁਧੀਆਂ vitamins ਵਗੈਰਾ ਈਜਾਦ ਕੀਤੇ ਹਨ ।

੨. ਮਾਨਸਿਕ ਅਨੰਦ ਲਈ ਕਈ ਕਿਸਮ ਦੇ ਖੇਲ ਤਮਾਸ਼ੇ ਅਤੇ ਰੰਗ ਰਲੀਆਂ ਦੇ ਸਾਧਨ ਤਿਆਰ ਕੀਤੇ ਹਨ ।

੩. ਬੋਧਿਕ ਵਿਕਾਸ ਲਈ ਕਈ ਸਕੂਲ ਕਾਲਿਜ ਤਥਾ ਲੈਬਾਰਟਰੀਆਂ ਖੋਲ੍ਹੀਆਂ ਹਨ ।

ਪਰੰਤੂ ਮਨੁੱਖੀ ਜੀਵਨ ਦੇ ਤਜਰਬੇ ਦਾ ਸਿੱਟਾ ਇਹ ਹੈ ਕਿ ਉੱਪਰਲੀਆਂ ਸਭ ਖੋਜਾਂ ਅਤੇ ਕੋਸ਼ਿਸ਼ਾਂ ਦੇ ਬਾਵਜੂਦ, ਮਨੁੱਖ ਦੀ ਜੀਵਨ-ਦ੍ਰਿਸ਼ਟੀ ਅੰਮ੍ਰਿਤ ਮਈ ਨਹੀਂ ਹੁੰਦੀ । ਇਹ ਕਿਉਂ ? ਇਸ ਲਈ ਕਿ 'ਸਦਾ ਸੱਚ ਦਾ ਅਨੰਦ' ਜੋ ਅੰਦਰ ਆਤਮਾ ਹੈ, ਉਸ ਦੀ ਸੂਝ ਬਗੈਰ ਅੰਮ੍ਰਿਤ ਦ੍ਰਿਸ਼ਟੀ ਉੱਭਰ ਨਹੀਂ ਸਕਦੀ ।

ਗੁਰਮਤਿ ਦਾ ਵੀਚਾਰ ਹੈ ਕਿ ਅੰਮ੍ਰਿਤ ਦ੍ਰਿਸ਼ਟੀ ਜਗਾਉਣ ਲਈ ਜਾਂ ਪ੍ਰਕਾਸ਼ਨ ਲਈ ਮਨੁੱਖ ਨੂੰ ਗੁਰੂ ਜੀ ਦੀ ਸ਼ਰਨ ਅਥਵਾ ਗੁਰਬਾਣੀ ਦੇ ਲੜ ਲਗਉਣਾ ਚਾਹੀਦਾ ਹੈ ਕਿਉਂਕਿ ਇਹ ਅੰਮ੍ਰਿਤ ਨਾਲ ਮਾਲਾਮਾਲ ਹਨ :

*ਸਤਿਗੁਰ ਵਿਚਿ ਅੰਮ੍ਰਿਤ ਨਾਮੁ ਹੈ ਅੰਮ੍ਰਿਤੁ ਕਹੈ ਕਹਾਇ ॥*
*ਗੁਰਮਤੀ ਨਾਮੁ ਨਿਰਮਲੋੁ ਨਿਰਮਲ ਨਾਮੁ ਧਿਆਇ ॥*
*ਅੰਮ੍ਰਿਤ ਬਾਣੀ ਤਤੁ ਹੈ ਗੁਰਮੁਖਿ ਵਸੈ ਮਨਿ ਆਇ ॥*

ਹਿਰਦੈ ਕਮਲੁ ਪਰਗਾਸਿਆ ਜੋਤੀ ਜੋਤਿ ਮਿਲਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੪੨੪)

ਜਨੁ ਨਾਨਕੁ ਬੋਲੈ ਅੰਮ੍ਰਿਤ ਬਾਣੀ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੯੬)

ਅੰਮ੍ਰਿਤ ਬਾਣੀ ਗੁਰ ਕੀ ਮੀਠੀ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੩)

ਗੁਰਮਤ ਦਾ ਕਹਿਣਾ ਹੈ ਕਿ ਮਨੁੱਖੀ ਜੀਵਨ ਦੇ ਪਹਿਲੇ ਤਿੰਨੋ ਅੰਗਾਂ ਦੇ ਵਿਕਾਸ ਦੇ ਨਾਲ ਨਾਲ, ਇਨਸਾਨ ਨੂੰ ਚੌਥੇ, ਆਤਮਿਕ ਅੰਗ ਦੇ ਵਿਕਾਸ ਲਈ ਭੀ ਉਪਰਾਲਾ ਕਰਨਾ ਚਾਹੀਦਾ ਹੈ ਜਿੱਥੋਂ ਅੰਮ੍ਰਿਤ ਦੀ ਪ੍ਰਾਪਤੀ ਹੈ । ਆਤਮਿਕ ਵਿਕਾਸ ਲਈ, ਅਥਵਾ ਅੰਮ੍ਰਿਤ ਪਾਣ ਲਈ ਗੁਰਮਤ ਸਿਮਰਨ ਅਭਿਆਸ ਦੀ ਸਿਫਾਰਿਸ਼ ਕਰਦੀ ਹੈ ।

ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥
ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੬੩)

ਸਿਮਰਨ ਨਾਸ਼ਵਾਨ-ਦ੍ਰਿਸ਼ਟਮਾਨ ਵੱਲੋਂ ਤੋੜ ਕੇ, ਅਬਿਨਾਸੀ ਅਦ੍ਰਿਸ਼ਟ ਨਾਲ ਜੋੜਦਾ ਹੈ । ਸਿਮਰਨ ਵਿੱਚ ਪ੍ਰਪੱਕ ਹੋਇਆ ਪੁਰਸ਼ ਹੀ, ਵਾਸਤਵ ਵਿੱਚ ਲਗਾਓ ਲਪੇਟ ਤੋਂ ਆਜ਼ਾਦ ਹੋ ਕੇ, ਸਭ ਨਾਲ ਮੈਤਰੀ ਭਾਵ ਰੱਖਦਾ ਹੈ । ਮੈਤਰੀ ਭਾਵ ਦਾ ਹੋਣਾ ਅਤੇ ਇਸ ਦਾ ਵਧਾਉਣਾ ਇਸ ਮਾਰਗ ਦੇ ਜ਼ਰੂਰੀ ਅੰਗ ਹਨ ।

ਜਿਸ ਮਨੁੱਖ ਦੇ ਅੰਦਰ ਨਫਰਤ, ਈਰਖਾ, ਦਵੈਤ ਆਦਿ ਦਾ ਜ਼ੋਰ ਹੈ, ਉਸ ਦਾ ਮਨ ਮੈਲਾ ਹੈ । ਉਹ ਇਸ ਮਾਰਗ ਤੋਂ ਕੋਹਾਂ ਦੂਰ ਹੈ ।

ਮਨਿ ਮੈਲੈ ਭਗਤਿ ਨ ਹੋਵਈ ਨਾਮੁ ਨ ਪਾਇਆ ਜਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੯)

ਪ੍ਰੰਤੂ ਜੇ ਖੋਜੀ ਸੱਚਾ ਹੋਵੇ, ਤਾਂ ਅੰਦਰੋਂ ਉਹ ਸ਼ਕਤੀ ਜਗਾ ਸਕਦਾ ਹੈ ਜਿਹੜੀ ਮਨ ਦੇ ਵਿਕਾਰਾਂ ਅਤੇ ਔਗੁਣਾਂ ਪੁਰ ਫਤਹ ਪਾ ਲੈਂਦੀ ਹੈ । ਇਹ ਸ਼ਕਤੀ ਜਾਗਦੀ ਹੈ ਸਿਮਰਨ ਕਰਨ ਨਾਲ । ਸਮਾਂ ਪਾ ਕੇ, ਜਦ ਮਨ ਦੇ ਵਿਕਾਰ ਅਤੇ ਔਗੁਣ ਨਸ਼ਟ ਹੋਣ ਲੱਗ ਜਾਣ, ਤਾਂ ਫਿਰ ਸਿਮਰਨ, ਦਰਜ-ਬਦਰਜਾ, ਇੱਕ ਸੂਝ ਜਾਂ instinct ਜਗਾਂਦਾ ਹੈ ਜਿਸ ਤੋਂ ਅੰਦਰ ਸੋਝੀ ਮਿਲਦੀ ਹੈ ਕਿ ਜਿਹੜਾ ਬਾਹਰੀ ਰਚਨਾ ਨਾਲ ਜਾਂ ਉਸ ਦੇ ਰਸਾਂ ਨਾਲ ਚਮਟਾਓ ਕਰਨਾ ਹੈ, ਉਹ ਨਾਸ਼ ਵੱਲ ਜਾਣਾ ਹੈ । ਪਰ ਇਸ ਸੂਝ ਦੇ ਜਾਗ ਪੈਣ ਦੇ ਬਾਵਜੂਦ, ਕਈ ਵੇਰ, ਕਦੀ ਕਦਾਈਂ, ਮਨੁੱਖ ਗਲਤੀ ਕਰਦਾ ਹੈ - ਕਿਉਂਕਿ ਪੂਰਬਲੇ ਕਰਮ ਆ ਦਬਾਂਦੇ ਹਨ । ਪਰੰਤੂ ਅਭਿਆਸੀ ਨੂੰ ਦਿਲ ਨਹੀਂ ਛੱਡਣਾ ਚਾਹੀਦਾ । ਸਿਮਰਨ ਕਰਦੇ ਕਰਦੇ ਪ੍ਰਪੱਕਤਾ ਆਉਂਦੀ ਹੈ । ਸਰੀਰ, ਮਨ, ਬੁੱਧੀ ਦੀ ਸੰਭਾਲ ਕਰਦਾ ਅਤੇ ਸੰਵਾਰਦਾ ਅਭਿਆਸੀ, ਇੱਕ ਦਿਨ ਸਿਮਰਨ ਦੇ ਆਸਰੇ, ਆਤਮਿਕ ਮੰਡਲ ਵਿੱਚ ਜਾ ਰਸਾਈ ਕਰਦਾ ਹੈ ਜਿੱਥੋਂ ਅੰਮ੍ਰਿਤ ਜਾਂ ਆਬਿ-ਹਯਾਤ (ਅਥਵਾ Life Everlasting) ਨੂੰ ਪਾਉਂਦਾ ਹੈ ।

*ਨਾਨਕ ਨਾਮੁ ਨ ਵੀਸਰੈ ਮਥਿ ਅੰਮ੍ਰਿਤੁ ਪੀਆ ॥੮॥੧੫॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੧੯)

ਇਸ ਅਵਸਥਾ ਨੂੰ ਪ੍ਰਾਪਤ ਪੁਰਸ਼ ਜਿੱਧਰ ਨਿਗਾਹ ਕਰੇ, ਬਚਨ ਕਰੇ, ਅੰਮ੍ਰਿਤ ਵਰਸਾਉਂਦਾ ਹੈ :

***ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ** ਸਭ ਆਤਮ ਰਾਮੁ ਪਛਾਣੀ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੯)

ਗੁਰੂ ਸਾਹਿਬਾਨ ਤਾਂ ਐਸੀ ਅੰਮ੍ਰਿਤਮਈ ਦ੍ਰਿਸ਼ਟੀ ਨਾਲ ਭਰਪੂਰ ਹਨ । ਜਿਹੜਾ ਗੁਰੂ ਸਾਹਿਬ ਜੀ ਦੇ ਮਗਰ ਲੱਗਾ, ਜਿਸ ਨੇ ਗੁਰਬਾਣੀ ਦਾ ਪੱਲਾ ਪਕੜਿਆ, ਉਹ ਅੰਮ੍ਰਿਤ ਨਾਲ ਮਾਲਾਮਾਲ ਹੋ ਗਿਆ ।

Bhai Sahib (Vir Singh) told me that he felt as if nectar was constantly trickling down, drop by drop, from the vertex of his head into his

body. He asked me, as a medical man, if there was any physical basis for that phenomenon.

I replied, "Yes Sir. There resides in that region the Hypothalmus, the Conductor of the Endorine Orchestra, which makes flow out, through the pituitary gland, vital hormones like ACTH (Cortisone), T. S. H. (Thyroid ) L.H. (Testosterone), F.S.H. (Oestrogen) and others on which life subsists. In this Hypothalamus again resides vital centres which regulate metabotic life on the physical plane and spiritual life on the metaphysical plane.

Through intense communion with God the phychic centres get so highly developed that there flows out from them the fluid of eternal ecstacy, which you have called the nectar."

Dr. P.V. Karamchandani (Bhai Vir Singh, 6th river of the Punjab' By Lt Col. J.S. Guleria)

## ਗੁਰਵਾਕ ਹੈ :

ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੭੩)

ਉੱਪਰ ਕਹੀ ਸਾਰੀ ਵਿਚਾਰ ਦਾ ਸਾਰੰਸ਼ ਤਜਰਬਾਕਾਰ ਮਹਾਂਪੁਰਖਾਂ ਨੇ ਇਹਨਾਂ ਸ਼ਬਦਾਂ ਵਿੱਚ ਕਿਹਾ ਹੈ :

ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥
ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥
ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥
ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ ॥੪॥੫੮॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੪੦੬)

## ਅਧਿਐਨ ਵਾਸਤੇ ਸ਼ਬਦ :

ਮਾਝ ਮਹਲਾ ੩ ॥
ਅੰਮ੍ਰਿਤ ਨਾਮੁ ਮੰਨਿ ਵਸਾਏ ॥ ਹਉਮੈ ਮੇਰਾ ਸਭੁ ਦੁਖੁ ਗਵਾਏ ॥
ਅੰਮ੍ਰਿਤ ਬਾਣੀ ਸਦਾ ਸਲਾਹੇ ਅੰਮ੍ਰਿਤਿ ਅੰਮ੍ਰਿਤੁ ਪਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਅੰਮ੍ਰਿਤ ਬਾਣੀ ਮੰਨਿ ਵਸਾਵਣਿਆ ॥
ਅੰਮ੍ਰਿਤ ਬਾਣੀ ਮੰਨਿ ਵਸਾਏ ਅੰਮ੍ਰਿਤੁ ਨਾਮੁ ਧਿਆਵਣਿਆ ॥੧॥ ਰਹਾਉ ॥
ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ ॥ ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ ॥
ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ ਅਵਰਾ ਆਖਿ ਸੁਨਾਵਣਿਆ ॥੨॥
ਅੰਮ੍ਰਿਤ ਰੰਗਿ ਰਤਾ ਲਿਵ ਲਾਏ ॥ ਅੰਮ੍ਰਿਤੁ ਗੁਰ ਪਰਸਾਦੀ ਪਾਏ ॥
ਅੰਮ੍ਰਿਤੁ ਰਸਨਾ ਬੋਲੈ ਦਿਨੁ ਰਾਤੀ ਮਨਿ ਤਨਿ ਅੰਮ੍ਰਿਤੁ ਪੀਆਵਣਿਆ ॥੩॥
ਸੋ ਕਿਛੁ ਕਰੈ ਜੁ ਚਿਤਿ ਨ ਹੋਈ ॥ ਤਿਸ ਦਾ ਹੁਕਮੁ ਮੇਟਿ ਨ ਸਕੈ ਕੋਈ ॥
ਹੁਕਮੇ ਵਰਤੈ ਅੰਮ੍ਰਿਤ ਬਾਣੀ ਹੁਕਮੇ ਅੰਮ੍ਰਿਤੁ ਪੀਆਵਣਿਆ ॥੪॥
ਅਜਬ ਕੰਮ ਕਰਤੇ ਹਰਿ ਕੇਰੇ ॥ ਇਹੁ ਮਨੁ ਭੂਲਾ ਜਾਂਦਾ ਫੇਰੇ ॥
ਅੰਮ੍ਰਿਤ ਬਾਣੀ ਸਿਉ ਚਿਤੁ ਲਾਏ ਅੰਮ੍ਰਿਤ ਸਬਦਿ ਵਜਾਵਣਿਆ ॥੫॥
ਖੋਟੇ ਖਰੇ ਤੁਧੁ ਆਪਿ ਉਪਾਏ ॥ ਤੁਧੁ ਆਪੇ ਪਰਖੇ ਲੋਕ ਸਬਾਏ ॥

ਖਰੇ ਪਰਖਿ ਖਜਾਨੈ ਪਾਇਹਿ ਖੋਟੇ ਭਰਮਿ ਭੁਲਾਵਣਿਆ ॥੬॥
ਕਿਉ ਕਰਿ ਵੇਖਾ ਕਿਉ ਸਾਲਾਹੀ ॥ ਗੁਰ ਪਰਸਾਦੀ ਸਬਦਿ ਸਲਾਹੀ ॥
ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ ਤੂੰ ਭਾਣੈ ਅੰਮ੍ਰਿਤੁ ਪੀਆਵਣਿਆ ॥੭॥
ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥ ਸਤਿਗੁਰਿ ਸੇਵਿਐ ਰਿਦੈ ਸਮਾਣੀ ॥
ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ
ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥੮॥੧੫॥੧੬॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੯)

# ਮੁਕਤਿ ਪੰਥ

ਨਾਨਕ ਕਹਤ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ ॥੨॥੫॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੧੮)

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਜੀਵਨ ਅਤੇ ਬਾਣੀ ਦਾ ਅਧਿਐਨ ਦੱਸਦਾ ਹੈ ਕਿ ਆਪ ਜੀ ਨੇ ਬੜੇ ਜ਼ੋਰਦਾਰ ਸ਼ਬਦਾਂ ਵਿੱਚ ਪ੍ਰੇਰਨਾ ਕੀਤੀ ਹੈ ਕਿ **ਜ਼ਿੰਦਗੀ ਦਾ ਮਨੋਰਥ ਨਾਮ ਦਾ ਭਜਨ ਸਿਮਰਨ ਹੈ ਜਿਸ ਕਰਕੇ ਮਨੁੱਖੀ ਜੀਵ-ਆਤਮਾ ਬੁਲੰਦੀ ਦੀ ਉਸ ਸਿਖਰ ਤੇ ਪਹੁੰਚ ਸਕੇ ਜਿਥੋਂ ਵੱਡੀ ਤੋਂ ਵੱਡੀ ਮੁਸ਼ਕਲ ਵੀ ਇਸ ਨੂੰ ਨੀਚਾ ਨਾ ਦਿਖਾ ਸਕੇ ਅਤੇ ਇਹ ਹੀ ਮੁਕਤਿ ਪੱਦ ਹੈ ।** ਜਦੋਂ ਗੁਰੂ ਸਾਹਿਬ ਜੀ ਸਾਡੀ ਕਰਨੀ ਅਤੇ ਰਹਿਣੀ ਵੱਲ ਦੇਖਦੇ ਹਨ, ਤਾਂ ਫੁਰਮਾਂਦੇ ਹਨ :

ਸਾਧੋ ਇਹੁ ਜਗੁ ਭਰਮ ਭੁਲਾਨਾ ॥

ਰਾਮ ਨਾਮ ਕਾ ਸਿਮਰਨੁ ਛੋਡਿਆ ਮਾਇਆ ਹਾਥਿ ਬਿਕਾਨਾ ॥੧॥ ਰਹਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੮੪)

ਇਹ ਭਰਮ ਕੀ ਹੈ ਜਿਸ ਵਿਚ ਸਭ ਭੁਲੀ ਪੈ ਗਏ ਹਨ ? ਧਾਰਮਿਕ ਪਰਿਭਾਸ਼ਾ ਵਿਚ ਭਰਮ ਦਾ ਅਰਥ ਹੈ ਮਿਥਯਾ ਗਿਆਨ, ਭਾਵ ਅਸਲੀਅਤ ਹੋਰ ਹੋਣੀ ਅਤੇ ਸਮਝਣਾ ਕੁੱਝ ਹੋਰ । ਸ਼ਾਸਤਰ ਵੇਤਾ ਦਾਨਿਆਂ ਨੇ ਭਰਮ ਦੇ ਪੰਜ ਪ੍ਰਕਾਰ ਮੰਨੇ ਹਨ :

੧.ਭੇਦ ਭ੍ਰਮ : ਭਾਵ ਕਰਤਾਰ ਨੂੰ ਆਤਮਾ ਰੂਪ ਨਾ ਮੰਨ ਕੇ ਉਸ ਵਿਚ ਅਨੇਕ ਭੇਦ ਕਲਪਣੇ ।

੨.ਕਰਿਤਤਵ ਭ੍ਰਮ : ਭਾਵ ਮੈਂ ਕਰਤਾ ਹਾਂ, ਇਹ ਮੰਨਣਾ ।

੩.ਸੰਗ ਭ੍ਰਮ : ਭਾਵ ਇਹ ਨਿਸਚਾ ਕਿ ਮੈਂ ਦੇਹ ਰੂਪ ਹਾਂ ਅਤੇ ਜੰਮਦਾ

ਮਰਦਾ ਹਾਂ ।

੪. ਵਿਕਾਰ ਭ੍ਰਮ : ਭਾਵ ਇਹ ਸਮਝਣਾ ਕਿ ਜਗਤ ਬ੍ਰਹਮ ਦਾ ਵਿਕਾਰ ਹੈ ।

੫. ਸਤਯਤਵ ਭ੍ਰਮ : ਭਾਵ ਬ੍ਰਹਮ ਤੋਂ ਜੁਦਾ ਮੰਨ ਕੇ ਜਗਤ ਵਿਚ ਸੱਤਯ ਬੁੱਧ ।

ਮੁਬਾਰਿਕ ਹੈ ਉਹ, ਸੁਭਾਗਸ਼ਾਲੀ ਹੈ ਉਹ, ਧੰਨਤਾ-ਯੋਗ ਹੈ ਉਹ, ਜਿਹੜਾ ਭਰਮ ਦਾ ਸ਼ਿਕਾਰ ਨਹੀਂ ।

ਗੁਰੂ ਮਹਾਰਾਜ ਜੀ ਦੱਸਦੇ ਹਨ ਕਿ ਦ੍ਰਿਸ਼ਟੀ ਪਲਟ ਜਾਂਦੀ ਹੈ, ਜਗਤ ਦਾ ਭਰਮ ਨਾਸ਼ ਹੋ ਜਾਂਦਾ ਹੈ ਜੇ ਇਸ ਵਿਚ ਵਿਚਰਦੇ ਹੋਇ, ਇਸ ਦੇ ਸਭ ਕਾਰਜ ਕਰਦੇ ਹੋਇ, ਨਾਲ ਦੇ ਨਾਲ, ਅਸੀਂ ਆਪਣੇ ਧੁਰ ਅੰਦਰ, ਇਸ ਦੇ ਕਰਤੇ ਨੂੰ, ਜੋ ਇਸ ਦੇ ਅੰਦਰ ਬਾਹਰ ਵਿਆਪ ਰਿਹਾ ਹੈ, ਚੇਤੇ ਰੱਖੀਏ, ਉਸ ਨੂੰ ਯਾਦ ਕਰਦੇ ਰਹੀਏ । ਰਮਿਆ ਹੋਇਆ ਰਾਮ ਜੋ ਇਸ ਜਗਤ ਦੀ ਅੰਤਮ ਸੱਚਾਈ ਹੈ, ਤਤ ਸਤ ਹੈ, ਪਰਤੱਖ ਹੋਣ ਲੱਗ ਜਾਂਦਾ ਹੈ ਜੇ ਉਸ ਦਾ ਸਿਮਰਨ ਕਰੀਏ :

ਸਾਧੋ ਇਹੁ ਤਨੁ ਮਿਥਿਆ ਜਾਨਉ ॥
ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥੧॥ ਰਹਾਉ ॥
ਇਹੁ ਜਗੁ ਹੈ ਸੰਪਤਿ ਸੁਪਨੇ ਕੀ ਦੇਖਿ ਕਹਾ ਐਡਾਨੋ ॥
ਸੰਗਿ ਤਿਹਾਰੈ ਕਛੂ ਨ ਚਾਲੈ ਤਾਹਿ ਕਹਾ ਲਪਟਾਨੋ ॥੧॥
ਉਸਤਤਿ ਨਿੰਦਾ ਦੋਊ ਪਰਹਰਿ ਹਰਿ ਕੀਰਤਿ ਉਰਿ ਆਨੋ ॥
ਜਨ ਨਾਨਕ ਸਭ ਹੀ ਮੈ ਪੂਰਨ ਏਕ ਪੁਰਖ ਭਗਵਾਨੋ ॥੨॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੮੬)

ਸਾਹਿਬਾਂ ਨੇ ਤਿੰਨ ਵਸਤੂਆਂ ਅਬਿਨਾਸ਼ੀ ਦੱਸੀਆ ਹਨ । ਇਕ ਹੈ ਗੁਰ-

 

ਕਰਤਾਰ, ਦੂਜਾ ਹੈ ਉਸ ਦੀ ਨਾਮ-ਕਲਾ ਅਤੇ ਤੀਜਾ ਹੈ ਉਹ ਪੁਰਸ਼ ਜੋ ਆਪਣੇ ਆਪ ਨੂੰ, ਗੁਰਮਤ ਅਨੁਸਾਰ, ਸਾਧ ਕੇ ਨਾਮ ਤਤ ਨਾਲ ਤਦ ਰੂਪ ਹੋ ਜਾਂਦਾ ਹੈ। ਫੁਰਮਾਇਆ ਹੈ :

*ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ ॥*
*ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ ॥੫੬॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੪੨੯)

ਜੇ ਮਨੁੱਖ ਸਾਧ ਨਹੀਂ ਹੋਇਆ, ਭਾਵ ਉਸ ਨੇ ਮਨ ਨੂੰ ਸੋਧਣ ਤੇ ਸਾਧਨ ਦਾ ਲਕਸ਼ ਧਾਰਨ ਨਹੀਂ ਕੀਤਾ, ਤਾਂ ਪਿਆ ਤੀਰਥ ਇਸ਼ਨਾਨ ਕਰੇ, ਵਰਤ ਰੱਖੇ, ਧਾਰਮਿਕ ਚਿੰਨ੍ਹਾਂ ਦਾ ਸ਼ਿੰਗਾਰ ਕਰੇ ਅਤੇ ਹੋਰ ਮਜ਼੍ਹਬੀ ਕਰਮ ਕਾਂਡ ਕਰੇ, ਸਭ ਬੇਅਰਥ ਹਨ :

*ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ ॥*
*ਨਿਹਫਲ ਧਰਮੁ ਤਾਹਿ ਤੁਮ ਮਾਨਹੁ ਸਾਚੁ ਕਹਤ ਮੈ ਯਾ ਕਉ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੩੧)

**ਜ਼ਿੰਦਗੀ ਦਾ ਨਿਸ਼ਾਨਾ ਮਨ ਨੂੰ ਕਾਬੂ ਵਿਚ ਲਿਆਉਣਾ ਹੈ।** ਮਨੁੱਖ ਵਿਚ ਅਤੇ ਪਸ਼ੂ ਵਿਚ ਇਹ ਹੀ ਫਰਕ ਹੈ। ਮਨੁੱਖ ਆਪਣੇ ਮਨ ਪੁਰ ਝਾਤ ਰੱਖ ਸਕਦਾ ਹੈ ਅਤੇ ਇਸ ਪੁਰ ਫਤਹ ਪਾ ਸਕਦਾ ਹੈ। ਪਸ਼ੂ ਐਸਾ ਨਹੀਂ ਕਰ ਸਕਦਾ। ਜਿਹੜਾ ਇਨਸਾਨ ਜ਼ਿੰਦਗੀ ਦਾ ਧ੍ਯੇਇ ਉੱਚਾ ਨਹੀਂ ਰੱਖਦਾ ਅਤੇ ਜੀਵਨ ਨੂੰ ਪਰਪੰਚ ਪੁਣ ਵਿਚ ਖਰਚ ਕਰ ਦੇਂਦਾ ਹੈ, ਉਹ ਪਸ਼ੂ ਸਮਾਨ ਹੈ:

*ਸਾਚ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥੁ ਖੋਇਓ ॥*
*ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੩੩)

ਇਨਸਾਨ ਵਿਚਾਰਾ ਵੀ ਕੀ ਕਰੇ ? ਮਨ ਦਾ ਸੋਧਨਾ ਤਾਂ ਦੂਰ ਰਿਹਾ,

ਉਸ ਨੂੰ ਤਾਂ ਇਹ ਭੀ ਪਤਾ ਨਹੀਂ ਲਗਦਾ ਕਿ ਉਸ ਦਾ ਮਨ ਕਿਸ ਵਜ੍ਹਾ ਕਰਕੇ ਬੇ-ਕਾਬੂ ਹੈ । ਸੋ, ਜਦ ਗੁਰੂ ਮਹਾਰਾਜ ਜੀ ਦੇਖਦੇ ਹਨ ਕਿ ਮਨੁੱਖ ਬੇਬਸ ਹੈ, ਇਸ ਦਾ ਮਨ ਕਾਬੂ ਵਿਚ ਨਹੀਂ ਆਉਂਦਾ, ਤਾਂ ਉਸ ਦੇ ਰੋਗ ਦੀ ਤਸ਼ਖੀਸ ਕਰਕੇ ਦੱਸਦੇ ਹਨ ਕਿ ਮਨ ਅੰਦਰ ਜੋ ਤ੍ਰਿਸ਼ਨਾ ਨੇ ਡੇਰਾ ਲਾਇਆ ਹੈ, ਇਸ ਕਰਕੇ ਇਹ ਟਿਕਾਓ ਵਿਚ ਨਹੀਂ ਆਉਂਦਾ :

ਸਾਧੋ ਇਹੁ ਮਨੁ ਗਹਿਓ ਨ ਜਾਈ ॥
ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨ ਰਹਾਈ ॥੧॥ ਰਹਾਉ ॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੧੯)

ਤ੍ਰਿਸ਼ਨਾਂ ਦਾ ਅਰਥ ਹੈ ਲਾਲਚ, ਦੁਨੀਆਂ ਦੇ ਪਦਾਰਥ ਪ੍ਰਾਪਤ ਕਰਨ ਦੀ ਪ੍ਰਬਲ ਇੱਛਾ । ਇਹ ਪ੍ਰਬਲ ਇੱਛਾ, ਇਹ ਤ੍ਰਿਸ਼ਨਾ ਹੀ ਫਾਹੀ ਹੈ ਜੋ ਮਨੁੱਖ ਦੇ ਮਨ ਪੁਰ ਪਈ ਹੈ । ਮੁਕਤੀ ਇਹ ਹੈ ਜੋ ਇਸ ਫਾਹੀ ਨੂੰ ਕੱਟਿਆ ਜਾਇ ।

ਗੁਰੂ ਮਹਾਰਾਜ ਜੀ ਦਾ ਮੁਕਤੀ ਦਾ ਜੋ ਸੰਕਲਪ ਹੈ, ਉਹ ਹੋਰ ਮਤਾਂ ਨਾਲੋਂ ਵਿਲੱਖਣ ਹੈ । ਵੱਖ ਵੱਖ ਮਤਾਂ ਨੇ ਮੁਕਤੀ ਦੇ ਵੱਖ-ਵੱਖ ਸਰੂਪ ਦੱਸੇ ਹਨ ਜਿਨ੍ਹਾਂ ਨੂੰ ਵਿਦਵਾਨਾਂ ਨੇ ਇਸ ਪ੍ਰਕਾਰ ਵਰਣਨ ਕੀਤਾ ਹੈ :

੧. **ਨਯਾਯ ਸ਼ਾਸਤ੍ਰ** ਅਨੁਸਾਰ ਸਰੀਰ, ਮਨ, ਸਮੇਤ ਛਿਅ ਇੰਦ੍ਰੀਆ, ਇੰਦ੍ਰੀਆਂ ਦੇ ਛਿਅ ਵਿਸ਼ੇ, ਇੰਦ੍ਰੀਆਂ ਦੇ ਛਿਐ ਗਿਆਨ, ਸੁਖ ਦੁਖ, ਇਨ੍ਹਾਂ ਇੱਕੀਆਂ ਦੁਖਾਂ ਦਾ ਜੋ ਨਾਸ਼ ਹੋ ਜਾਣਾ ਹੈ, ਇਹ ਮੁਕਤਿ ਹੈ ।

੨. **ਵਸ਼ੈਸ਼ਿਕ ਮਤ** ਅਨੁਸਾਰ ਜੀਵ ਆਤਮਾ ਨੌ ਗੁਣ (ਗਿਆਨ, ਸੁਖ, ਦੁਖ, ਇਛਾ, ਦਵੈਸ਼, ਪ੍ਰਯਤਨ, ਧਰਮ, ਅਧਰਮ ਅਤੇ ਭਾਵਨਾ) ਧਾਰਨ ਵਾਲਾ ਵਿਆਪਕ ਹੈ । ਵਿਚਾਰ ਅਤੇ ਅਭਿਆਸ ਨਾਲ ਨੌ ਗੁਣਾਂ ਤੋਂ ਜੀਵਾਤਮਾਂ ਦਾ ਅਸੰਗ ਹੋ ਜਾਣਾ ਮੁਕਤਿ ਹੈ ।

੩. **ਸਾਂਖ ਮਤ** ਅਨੁਸਾਰ ਪ੍ਰਕ੍ਰਿਤੀ ਅਤੇ ਪੁਰਸ਼ ਦਾ ਭਿੰਨ ਭਿੰਨ ਗਿਆਨ ਹੋਣ ਤੋਂ ਅਧਯਾਤਮਿਕ, ਅਧਿਭੌਤਿਕ ਅਤੇ ਅਧਿਦੈਵਿਕ ਤਿੰਨ ਪ੍ਰਕਾਰ ਦੇ ਦੁਖਾਂ ਦਾ ਪੂਰੀ ਤਰ੍ਹਾਂ ਹਟ ਜਾਣਾ ਮੁਕਤਿ ਹੈ ।

੪. **ਯੋਗ ਮਤ** ਅਨੁਸਾਰ ਅਵਿਦਿਆ ਆਦਿ ਪੰਜ ਕਲੇਸ਼ਾਂ ਦਾ ਸਮਾਧੀ ਦੇ ਅਭਿਆਸ ਦਵਾਰਾ ਮਿਟ ਜਾਣਾ ਅਤੇ ਜੀਵਾਤਮ ਨੂੰ ਸਵਤੰਤ੍ਰਤਾ ਦੀ ਪ੍ਰਾਪਤੀ ਹੋਣੀ ਮੁਕਤਿ ਹੈ ।

੫. **ਮੀਮਾਂਸਾ ਮਤ** ਅਨੁਸਾਰ ਅਗਨਿਹੋਤ੍ਰ, ਜਪ, ਦਾਨ ਆਦਿ ਕਰਮਾਂ ਤੋਂ ਅਖੈ ਸੁਰਗ ਸੁਖ ਦੀ ਪ੍ਰਾਪਤੀ ਮੁਕਤਿ ਹੈ ।

੬. **ਵਦਾਂਤ ਮਤ** ਅਨੁਸਾਰ ਆਤਮ ਗਿਆਨ ਦਵਾਰਾ ਅਵਿਦਿਆ ਉਪਾਧੀ ਦੂਰ ਕਰ ਕੇ ਜੀਵ ਦਾ ਬ੍ਰਹਮ ਨਾਲ ਅਭੇਦ ਹੋਣਾ ਮੁਕਤਿ ਹੈ ।

੭. **ਸ਼ੈਵ, ਵੈਸ਼ਨਵ ਆਦਿ ਮਤਾਂ** ਦੀ ਮੁਕਤਿ ਹੈ ਕਿ ਆਪਣੇ ਆਪਣੇ ਇਸ਼ਟ ਦੇਵਤਾ ਦਾ ਪੂਜਨ ਧਯਾਨ ਕਰਨ ਤੋਂ ਉਪਸਾਯ ਦੇਵਤਾ ਦੇ ਲੋਕ ਵਿੱਚ ਜਾ ਕੇ ਅਖੈ ਸੁਖ ਭੋਗਣਾ ।

੮. **ਜੈਨ ਮਤ** ਅਨੁਸਾਰ ਤਪ ਅਹਿੰਸਾ ਆਦਿ ਕਰਮ ਕਰਨ ਤੋਂ ਕਰਮਾਂ ਦੇ ਬੰਧਨਾਂ ਦੇ ਅਭਾਵ ਹੋਣ ਦੇ ਉਚੇ ਲੋਕ ਵਿੱਚ ਲਗਾਤਾਰ ਚਲੇ ਜਾਣਾ ਅਤੇ ਮੁੜ ਹੇਠਾਂ ਨਾ ਆਉਣਾ ਮੁਕਤਿ ਹੈ ।

੯. **ਇਸਲਾਮ ਮਤ** ਅਨੁਸਾਰ ਕੁਰਾਨ ਸਰੀਫ ਦੇ ਵਚਨਾਂ ਤੇ ਅਮਲ ਕਰਨਾ ਅਤੇ ਨਮਾਜ਼, ਰੋਜ਼ੇ ਆਦਿ ਪੰਜਾਂ ਨਿਯਮਾਂ ਤੇ ਪੱਕੇ ਰਹਿਣਾ, ਪੈਗੰਬਰ ਮੁਹੰਮਦ ਤੇ ਨਿਸ਼ਚਾ ਰੱਖਣਾ, ਇਸ ਤੋਂ ਕਿਆਮਤ ਦੇ ਦਿਨ ਦੇ ਫੈਸਲੇ ਅਨੁਸਾਰ ਹਮੇਸ਼ਾ ਲਈ ਬਹਿਸ਼ਤ ਦੀ ਪ੍ਰਾਪਤੀ ਮੁਕਤਿ ਹੈ ।

੧੦. **ਈਸਾਈ ਮਤ** ਅਨੁਸਾਰ ਖੁਦਾ ਦੇ ਪੁਤ੍ਰ ਹਜਰਤ ਈਸਾ ਤੇ ਪੂਰਾ ਭਰੋਸਾ ਕਰਨ ਤੋਂ ਪਾਪਾਂ ਤੋਂ ਛੁਟਕਾਰਾ ਅਤੇ ਅਖੈ ਜੀਵਨ ਪਾਉਣਾ ਮੁਕਤਿ ਹੈ । ਈਸਾਈ ਮਤ ਦਾ ਖਿਆਲ ਹੈ ਕਿ ਕੋਈ ਆਦਮੀ ਬਿਨਾਂ ਪਾਪ ਦੇ ਨਹੀਂ ਅਰ ਪਾਪ ਦਾ ਫ਼ਲ ਮੌਤ ਹੈ । ਪੈਗੰਬਰ ਈਸਾ ਨੇ ਆਪਣੇ ਪ੍ਰਾਣ ਦੇ ਕੇ ਲੋਕਾਂ ਦੇ ਪਾਪਾਂ ਦਾ ਪ੍ਰਾਯਸ਼ਚਿਤ ਕੀਤਾ ਹੈ । ਜੋ ਉਸ ਤੇ ਈਮਾਨ ਲਿਆਉਣਗੇ, ਉਹ ਪਾਪਾਂ ਤੋਂ ਛੁਟਕਾਰਾ ਪਾਉਣਗੇ ਅਤੇ ਅਵਿਨਾਸ਼ੀ ਜੀਵਨ ਪ੍ਰਾਪਤ ਕਰਨਗੇ ।

੧੧. **ਬੁਧ ਮੱਤ** ਅਨੁਸਾਰ ਅਠ ਸ਼ੁਭ ਗੁਣਾਂ ਦੇ ਧਾਰਨ ਤੋਂ ਸਰਵ ਇੱਛਾ ਦਾ ਤਯਾਗ ਹੋਣ ਤੇ ਨਿਰਵਾਣ ਪਦ ਦੀ ਪ੍ਰਾਪਤੀ ਮੁਕਤਿ ਹੈ ।

ਪ੍ਰੰਤੂ **ਸਤਿਗੁਰਾਂ ਨੇ ਮੁਕਤੀ ਉਹ ਅਵਸਥਾ ਮੰਨੀ ਹੈ ਜਿਹੜੀ ਜਿਊਂਦੇ ਜੀਅ ਪ੍ਰਾਪਤ ਕਰਨੀ ਹੈ । ਉਹ ਮੁਕਤੀ ਹੁਦਾਰ ਦਾ ਸੌਦਾ ਨਹੀਂ ਜਿਹੜਾ ਕਿਸੇ ਪ੍ਰਲੋਕ ਵਿੱਚ ਜਾ ਕੇ ਪ੍ਰਾਪਤ ਹੋਵੇਗਾ । ਉਹ ਮੁਕਤੀ ਹੈ ਮਨੋਬਿਰਤੀ ਦਾ ਕਿਸੇ ਉੱਚ-ਪੱਧਰ ਤੇ ਆ ਖੜ੍ਹਾ ਹੋਣਾ । ਉਹ ਐਸਾ ਪੱਧਰ ਹੈ ਜਿਥੇ ਦੁਨੀਆਂ ਦੇ ਬਖੇੜੇ ਭਾਵ ਸਜਨਾਈ ਦੁਸ਼ਮਣੀ, ਹਾਨੀ ਲਾਭ, ਹਰਖ ਸੋਗ ਆਦਿ ਆਪਣਾ ਝਖੜ ਨਹੀਂ ਪਾ ਸਕਦੇ ਅਤੇ ਮਨੋਬਿਰਤੀ ਨੂੰ ਡੋਲਾਇਮਾਨ ਨਹੀਂ ਕਰ ਸਕਦੇ ।** ਸਾਹਿਬ ਫੁਰਮਾਉਂਦੇ ਹਨ:

*ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੪॥*
*ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ ॥*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੫॥ ...*
*ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮੁ ਪਛਾਨਿ ॥*
*ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨੁ ॥੧੯॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੩੩)

ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਉ ਗਿਆਨੀ ॥
ਨਾਨਕ ਮੁਕਤਿ ਤਾਹਿ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ ॥੩॥੭॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੨੦)

ਹਰ ਮਨੁੱਖ ਚਾਹੁੰਦਾ ਤਾਂ ਹੈ ਮੁਕਤੀ, ਬੰਦਖਲਾਸੀ, ਸਵਤੰਤ੍ਰਤਾ ਅਤੇ ਇਸ ਮੁਕਤੀ ਜਾਂ ਆਜ਼ਾਦੀ ਦਾ ਸੰਬੰਧ ਮਨ ਨਾਲ ਹੈ । ਪਰ ਮਨ ਮਗਨ ਹੈ ਹੋਰ ਹੋਰ ਖੇਡਾਂ ਵਿੱਚ । ਫਿਰ ਬੰਦ ਖਲਾਸੀ ਜਾਂ ਮੁਕਤੀ ਕਿਵੇਂ ਪ੍ਰਾਪਤ ਹੋਵੇ ? ਉਹ ਕਿਹੜੀਆਂ ਖੇਡਾਂ ਹਨ ਜਿਨ੍ਹਾਂ ਵਿੱਚ ਮਨ ਗਲਤਾਨ ਹੈ, ਉਸ ਦਾ ਜ਼ਿਕਰ ਗੁਰੂ ਮਹਾਰਾਜ ਜੀ ਕੁਝ ਇਸ ਪਰਕਾਰ ਕਰਦੇ ਹਨ :

ਬਿਰਥਾ ਕਹਉ ਕਉਨ ਸਿਉ ਮਨ ਕੀ ॥
ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ ॥੧॥ਰਹਾਉ॥
ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ॥੧॥
ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ ॥
ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ
॥੨॥੧॥੨੩੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੧੧)

ਯਹ ਮਨੁ ਨੈਕ ਨ ਕਹਿਓ ਕਰੈ ॥
ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ ॥੧॥ ਰਹਾਉ ॥
ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ ॥
ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ ॥੧॥
ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ ॥
ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾ ਤੇ ਕਾਜੁ ਸਰੈ ॥੨॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੩੬)

ਮਾਈ ਮਨੁ ਮੇਰੋ ਬਸਿ ਨਾਹਿ ॥
ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ॥੧॥ਰਹਾਉ॥
ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ ਨਿਮਖ ਨ ਹੀਏ ਬਸਾਵੈ ॥
ਪਰ ਧਨ ਪਰ ਦਾਰਾ ਸਿਉ ਰਚਿਓ ਬਿਰਥਾ ਜਨਮੁ ਸਿਰਾਵੈ ॥੧॥
ਮਦਿ ਮਾਇਆ ਕੈ ਭਇਓ ਬਾਵਰੋ ਸੂਝਤ ਨਹ ਕਛੁ ਗਿਆਨਾ ॥
ਘਟ ਹੀ ਭੀਤਰਿ ਬਸਤ ਨਿਰੰਜਨੁ ਤਾ ਕੋ ਮਰਮੁ ਨ ਜਾਨਾ ॥੨॥
ਜਬ ਹੀ ਸਰਨਿ ਸਾਧ ਕੀ ਆਇਓ ਦੁਰਮਤਿ ਸਗਲ ਬਿਨਾਸੀ ॥
ਤਬ ਨਾਨਕ ਚੇਤਿਓ ਚਿੰਤਾਮਨਿ ਕਾਟੀ ਜਮ ਕੀ ਫਾਸੀ ॥੩॥੭॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੩੨)

ਮਨੁੱਖੀ ਮਨ ਦੀ ਰੁਚੀ ਤਾਂ ਜਗਤ ਦੇ ਪਰਪੰਚ ਵਿੱਚ ਹੈ, ਲੋਭ ਵੱਸ ਇੱਧਰ ਉੱਧਰ ਭਟਕਣ ਵਿੱਚ ਹੈ, ਧਨ ਦੌਲਤ ਇਕੱਠੀ ਕਰਨ ਵਿੱਚ ਹੈ ਅਤੇ ਜ਼ਾਹਰਦਾਰੀ ਨਾਲ ਪਾਠ ਪੂਜਾ, ਤੀਰਥ ਇਸ਼ਨਾਨ ਅਤੇ ਸੇਵਾ ਕਰਦਾ ਹੈ । ਇਸ ਤਰ੍ਹਾਂ ਕਰਨ ਨਾਲ ਗੱਲ ਨਹੀਂ ਬਣਦੀ । ਫਿਰ ਕਹਿੰਦਾ ਹੈ ਕਿ ਧਰਮ ਵਿੱਚ ਕੁਝ ਨਹੀਂ ਜਾਂ ਕਾਰਲ ਮਾਰਕਸ (Karl Marks) ਦੇ ਸ਼ਬਦਾਂ ਦੀ ਟੂਕ ਦੇਂਦਾ ਹੈ ਕਿ ਧਰਮ ਲੋਕਾਂ ਲਈ ਅਫੀਮ ਹੈ ।

**ਗੁਰੂ ਮਹਾਰਾਜ ਜੀ ਦੱਸਦੇ ਹਨ ਕਿ ਗੱਲ ਤਦ ਬਣਦੀ ਹੈ ਜੇ ਸੱਚੇ ਤੇ ਸੁੱਚੇ ਹੋ ਕੇ ਈਮਾਨਦਾਰੀ ਨਾਲ ਅੰਦਰਲੇ ਨੂੰ ਪ੍ਰਭੂ ਸਿਮਰਨ ਨਾਲ ਭਰਪੂਰ ਕਰ ਲਈਏ ।**

ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ ॥
ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥੪੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੪੨੮)

ਨਾਨਕ ਮੁਕਤਿ ਤਾਹਿ ਤੁਮ ਮਾਨਹੁ ਜਿਹ ਘਟਿ ਰਾਮੁ ਸਮਾਵੈ ॥੨॥੬॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੨੦)

**ਇਸ ਜ਼ਮਾਨੇ ਵਿੱਚ ਮੁਕਤੀ ਦਾ ਅਖਤਿਆਰ ਪ੍ਰਭੂ ਦੇ ਭਜਨ-ਸਿਮਰਨ ਵਿੱਚ ਹੈ, ਹੋਰ ਕਿਸੇ ਸਾਧਨ ਵਿੱਚ ਨਹੀਂ । ਜਿਸ ਨੇ ਇਸ ਰਾਜ਼ ਨੂੰ ਸਮਝ ਲਿਆ ਅਤੇ ਅਪਣਾ ਲਿਆ, ਉਹ ਮਾਲਾਮਾਲ ਹੋ ਗਿਆ ।**

ਬੇਦ ਪੁਰਾਨ ਜਾਸ ਗੁਨ ਗਾਵਤ ਤਾ ਕੋ ਨਾਮੁ ਹੀਐ ਮੋ ਧਰੁ ਰੇ ॥
ਪਾਵਨ ਨਾਮੁ ਜਗਤਿ ਮੈ ਹਰਿ ਕੋ ਸਿਮਰਿ ਸਿਮਰਿ ਕਸਮਲ ਸਭ ਹਰੁ ਰੇ॥੧॥
ਮਾਨਸ ਦੇਹ ਬਹੁਰਿ ਨਹ ਪਾਵੈ ਕਛੂ ਉਪਾਉ ਮੁਕਤਿ ਕਾ ਕਰੁ ਰੇ ॥
ਨਾਨਕ ਕਹਤ ਗਾਇ ਕਰੁਨਾ ਮੈ ਭਵ ਸਾਗਰ ਕੈ ਪਾਰਿ ਉਤਰੁ ਰੇ
॥੨॥੯॥੨੫੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੨੦)

ਕਉਨੁ ਕਰਮ ਬਿਦਿਆ ਕਹੁ ਕੈਸੀ ਧਰਮੁ ਕਉਨੁ ਫੁਨਿ ਕਰਈ ॥
ਕਉਨੁ ਨਾਮੁ ਗੁਰ ਜਾ ਕੈ ਸਿਮਰੈ ਭਵ ਸਾਗਰ ਕਉ ਤਰਈ ॥੧॥
ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ ॥
ਅਉਰ ਧਰਮ ਤਾ ਕੈ ਸਮ ਨਾਹਨਿ ਇਹ ਬਿਧਿ ਬੇਦੁ ਬਤਾਵੈ ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੩੨)

ਕਲ ਮੈ ਮੁਕਤਿ ਨਾਮ ਤੇ ਪਾਵਤ ਗੁਰੁ ਯਹ ਭੇਦੁ ਬਤਾਵੈ ॥
ਕਹੁ ਨਾਨਕ ਸੋਈ ਨਰੁ ਗਰੂਆ ਜੋ ਪ੍ਰਭ ਕੇ ਗੁਨ ਗਾਵੈ ॥੩॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੩੧)

ਭੁਗਤਿ ਮੁਕਤਿ ਕਾ ਕਾਰਨੁ ਸੁਆਮੀ ਮੂੜ ਤਾਹਿ ਬਿਸਰਾਵੈ ॥
ਜਨ ਨਾਨਕ ਕੋਟਨ ਮੈ ਕੋਊ ਭਜਨੁ ਰਾਮ ਕੋ ਪਾਵੈ ॥੨॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੧੮)

ਰਤਨ ਜਨਮੁ ਅਪਨੋ ਤੈ ਹਾਰਿਓ ਗੋਬਿੰਦ ਗਤਿ ਨਹੀ ਜਾਨੀ ॥
ਨਿਮਖ ਨ ਲੀਨ ਭਇਓ ਚਰਨਨ ਸਿੰਉ ਬਿਰਥਾ ਅਉਧ ਸਿਰਾਨੀ ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੨੦)

ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ ॥
ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ
॥੨॥੧॥੨੩੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੧੧)

ਰਤਨੁ ਰਾਮੁ ਘਟ ਹੀ ਕੇ ਭੀਤਰਿ ਤਾ ਕੋ ਗਿਆਨੁ ਨ ਪਾਇਓ ॥
ਜਨ ਨਾਨਕ ਭਗਵੰਤ ਭਜਨ ਬਿਨੁ ਬਿਰਥਾ ਜਨਮੁ ਗਵਾਇਓ ॥੨॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੦੩)

ਕੀਏ ਉਪਾਵ ਮੁਕਤਿ ਕੇ ਕਾਰਨਿ ਦਹ ਦਿਸਿ ਕਉ ਉਠਿ ਧਾਇਆ ॥
ਘਟ ਹੀ ਭੀਤਰਿ ਬਸੈ ਨਿਰੰਜਨੁ ਤਾ ਕੋ ਮਰਮੁ ਨ ਪਾਇਆ ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੦੩)

ਜਿਹ ਬਿਧਿ ਗੁਰ ਉਪਦੇਸਿਆ ਸੋ ਸੁਨੁ ਰੇ ਭਾਈ ॥
ਨਾਨਕ ਕਹਤ ਪੁਕਾਰਿ ਕੈ ਗਹੁ ਪ੍ਰਭ ਸਰਨਾਈ ॥੩॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੨੭)

ਉੱਪਰਲੇ ਪ੍ਰਮਾਣ ਗੁਰੂ ਮਹਾਰਾਜ ਜੀ ਦੇ ਸਿਧਾਂਤ ਨੂੰ ਸਪੱਸ਼ਟ ਕਰਦੇ ਹਨ ਕਿ:

੧. ਮਾਨਸ ਦੇਹ ਦਾ ਮਿਲਣਾ ਇਕ ਅਮੋਲਕ ਦਾਤ ਹੈ, ਮੁੜ ਮਿਲੇ ਕਿ ਨਾ ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ ।
੨. ਮਨੁੱਖਾ ਜਨਮ ਮੌਕਾ ਹੈ ਜਿਸ ਕਰਕੇ ਅੰਦਰੋਂ ਨਾਮ ਤਤ ਪ੍ਰਾਪਤ ਕੀਤਾ ਜਾ ਸਕਦਾ ਹੈ । ਹੋਰ ਜੂਨੀਆਂ ਲਈ ਇਹ ਮੌਕਾ ਨਹੀਂ । ਨਾਮ ਤਤ ਨੂੰ ਪਾਉਣਾ ਹੀ ਮੁਕਤਿ ਪਦ ਨੂੰ ਪਾਉਣਾ ਹੈ ।
੩. ਮੁਕਤਿ ਪਦ, ਜਾਂ ਮਨ ਦੀ ਉਹ ਅਵਸਥਾ ਜਿਥੇ ਦੁਨੀਆਂ ਦੇ ਬਖੇੜੇ ਅਤੇ ਦੁਨੀਆਂ ਦੀ ਗਮੀ ਖੁਸ਼ੀ ਅਤੇ ਹਾਨ ਲਾਭ ਦੇ ਥਪੇੜੇ ਆਪਣੀ ਮਾਰ ਨਹੀਂ ਕਰ ਸਕਦੇ, ਪ੍ਰਭੂ ਭਜਨ ਨਾਲ ਪ੍ਰਾਪਤ ਹੁੰਦੀ ਹੈ ।

੪. ਪ੍ਰਭੂ ਭਜਨ ਦੇ ਅੰਗ ਹਨ: ਹਰਿ ਜਪ, ਹਰਿ ਜਸ ਅਤੇ ਹਰਿ ਸਿਮਰਨ । ਪ੍ਰੰਤੂ ਇਹ ਭਜਨ ਤਾਂ ਸਫਲ ਹੁੰਦਾ ਹੈ ਜੇ ਮਾਨ ਅਤੇ ਮੋਹ ਦੇ ਖਿਆਲ ਤੋਂ ਉੱਪਰ ਉੱਠ ਕੇ ਕੀਤਾ ਜਾਵੇ । ਵਰਨਾ ਗਿਰਾਵਟ ਦਾ ਖਤਰਾ ਹੈ ।

*ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ ॥*
*ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ ॥੨॥੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੩੧)

*ਤਜਿ ਅਭਿਮਾਨੁ ਸਰਣਿ ਸੰਤਨ ਗਹੁ ਮੁਕਤਿ ਹੋਹਿ ਛਿਨ ਮਾਹੀ ॥*
*ਜਨ ਨਾਨਕ ਭਗਵੰਤ ਭਜਨ ਬਿਨੁ ਸੁਖੁ ਸੁਪਨੈ ਭੀ ਨਾਹੀ ॥੨॥੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੩੧)

ਹਰਿ ਜਪ, ਹਰਿ ਜਸ ਅਤੇ ਹਰਿ ਸਿਮਰਨ ਤੋਂ ਕੀ ਭਾਵ ਹੈ ? ਇਸ ਬਾਰੇ ਕੁਝ ਵਿਚਾਰ ਕਰਨੀ ਹੈ ।

ਗੁਰੂ ਸਾਹਿਬ ਜੀ ਦੇ ਮੁਕਤਿ ਪੰਥ ਨੂੰ ਧਾਰਨ ਕਰਨ ਲਈ ਇਹ ਕੋਈ ਸ਼ਰਤ ਨਹੀਂ ਕਿ ਮਨੁੱਖ ਪੈਦਾਇਸ਼ ਤੋਂ ਹੀ ਨੇਕ ਹੋਵੇ, ਪਾਪ ਰਹਿਤ ਹੋਵੇ । ਇਹ ਪੰਥ ਪਾਪੀ ਲਈ ਉਸ ਤਰ੍ਹਾਂ ਹੀ ਹੈ ਜਿਸ ਤਰ੍ਹਾਂ ਪੁੰਨੀ ਲਈ । ਬਲਕਿ ਹੋ ਸਕਦਾ ਹੈ, ਪਾਪੀ ਨੂੰ ਪਾਪ ਦੇ ਅਹਿਸਾਸ ਨੇ ਨਿਰਮਾਨ ਕਰ ਦਿੱਤਾ ਹੋਵੇ ਅਤੇ ਉਹ ਜਲਦੀ ਮੁਕਤਿ ਪਦ ਨੂੰ ਪਾ ਜਾਇ ਅਤੇ ਪੁੰਨੀ ਆਪਣੇ ਸ਼ੁਭ ਆਚਾਰ ਦੀ ਹਉਮੈ ਵਿੱਚ ਫਾਥਾ ਇਸ ਪਦ ਤੋਂ ਵਾਂਝਾ ਹੀ ਰਹਿ ਜਾਇ । ਗੁਰੂ ਸਾਹਿਬ ਜੀ ਫੁਰਮਾਉਂਦੇ ਹਨ:

*ਮਹਾ ਪਤਿਤ ਮੁਗਧ ਲੋਭੀ ਫੁਨਿ ਕਰਤ ਪਾਪ ਅਬ ਹਾਰਾ ॥*
*ਭੈ ਮਰਬੇ ਕੋ ਬਿਸਰਤ ਨਾਹਿਨ ਤਿਹ ਚਿੰਤਾ ਤਨੁ ਜਾਰਾ ॥੧॥*
*ਕੀਏ ਉਪਾਵ ਮੁਕਤਿ ਕੇ ਕਾਰਨਿ ਦਹ ਦਿਸਿ ਕਉ ਉਠਿ ਧਾਇਆ ॥*
*ਘਟ ਹੀ ਭੀਤਰਿ ਬਸੈ ਨਿਰੰਜਨੁ ਤਾ ਕੋ ਮਰਮੁ ਨ ਪਾਇਆ ॥੨॥*

ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ ਕਉਨੁ ਕਰਮੁ ਅਬ ਕੀਜੈ ॥
ਨਾਨਕ ਹਾਰਿ ਪਰਿਓ ਸਰਨਾਗਤਿ ਅਭੈ ਦਾਨੁ ਪ੍ਰਭ ਦੀਜੈ ॥੩॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੦੩)

ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ ॥
ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੦੨)

ਕਰਿ ਸਾਧਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੩੧)

ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥
ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥੩॥੪॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੩੨)

ਪਤਿਤ ਪੁਨੀਤ ਦੀਨ ਬੰਧ ਹਰਿ ਸਰਨਿ ਤਾਹਿ ਤੁਮ ਆਵਉ ॥
ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ ਤੁਮ ਕਾਹੇ ਬਿਸਰਾਵਉ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੧੯)

**ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ ਭਜਿ ਲੇ ਨਾਮੁ ਮੁਰਾਰਿ ॥**
ਕਹੁ ਨਾਨਕ ਨਿਜ ਮਤੁ ਸਾਧਨ ਕਉ ਭਾਖਿਓ ਤੋਹਿ ਪੁਕਾਰਿ ॥੨॥੮॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੩੩)

ਸੱਚੀ ਗੱਲ ਤਾਂ ਇਹ ਹੈ ਕਿ ਕੋਈ ਵੀ ਪ੍ਰਾਣੀ ਇਹ ਨਹੀਂ ਕਹਿ ਸਕਦਾ ਕਿ ਉਹ ਪੂਰਨ ਨੇਕ ਹੈ ਭਾਵੇਂ ਉਹ ਕਿਤਨੀਆਂ ਡੀਂਗਾਂ ਪਿਆ ਮਾਰੇ । ਉਚਿਤ ਇਹ ਹੀ ਹੈ ਕਿ :

ਮਹਾ ਪਤਿਤ ਮੁਗਧ ਲੋਭੀ ਫੁਨਿ ਕਰਤ ਪਾਪ ਅਬ ਹਾਰਾ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੦੩)

ਦਾ ਰਵੱਈਆ ਅਪਣਾਂਦਾ ਹੋਇਆ ਹਰਿ ਜਪ, ਹਰਿ ਜਸੁ ਅਤੇ ਹਰਿ ਸਿਮਰਨ ਵਿੱਚ ਜੁਟ ਪਏ ।

## ਹਰਿ ਜਪ

**ਜਪ ਦਾ ਅਰਥ ਹੈ ਮਨ ਵਿੱਚ ਕਹਿਣਾ, ਬਾਰ ਬਾਰ ਕਹਿਣਾ ।** ਗ੍ਰੰਥਕਾਰਾਂ ਨੇ ਜਪ ਦੇ ਤਿੰਨ ਮੁੱਖ ਤਰੀਕੇ ਮੰਨੇ ਹਨ:

੧. ਵਾਚਿਕ – ਜੋ ਸਪੱਸ਼ਟ ਅੱਖਰਾਂ ਵਿੱਚ ਕੀਤਾ ਜਾਇ, ਜਿਸ ਨੂੰ ਪੜ੍ਹਨ ਸੁਣਨ ਨਾਲ ਅਰਥਾਂ ਦੀ ਸਮਝ ਆ ਸਕੇ । ਗੁਰਮੰਤ੍ਰ ਜਪ ਅਤੇ ਬਾਣੀ ਦਾ ਪਾਠ ਇਸੇ ਵਿੱਚ ਆ ਜਾਂਦੇ ਹਨ ।

੨. ਉਪਾਂਸ਼ – ਜੋ ਮੂੰਹ ਵਿੱਚ ਬਹੁਤ ਧੀਮੀ ਆਵਾਜ਼ ਨਾਲ ਕੀਤਾ ਜਾਂਦਾ ਹੈ । ਸਿਰਫ ਬੁੱਲ੍ਹ ਫਰਕਦੇ ਦਿੱਸਦੇ ਹਨ, ਸੁਣੀਂਦਾ ਕੁਝ ਨਹੀਂ ।

੩. ਮਾਨਸ – ਜੋ ਮਨ ਦੇ ਚੇਤੇ ਨਾਲ ਕੀਤਾ ਜਾਂਦਾ ਹੈ ।

ਜਪ ਦਾ ਕਿਹੜਾ ਤਰੀਕਾ ਅਪਣਾਇਆ ਜਾਇ – ਇਸ ਬਾਰੇ ਹਰ ਪੁਰਸ਼ ਨੂੰ ਆਪਣੀ ਅਵਸਥਾ ਤੋਂ ਆਪ ਜਾਂਚ ਕਰਨੀ ਪੈਂਦੀ ਹੈ । ਜਪ ਦਾ ਪ੍ਰਯੋਜਨ ਹੈ ਅਕਾਲ ਪੁਰਖ ਦੇ ਤਸੱਵਰ ਨੂੰ ਆਪਣੇ ਮਨ ਦੀ ਤਹਿ ਵਿੱਚ ਬਿਠਾਣਾ । ਚੂੰਕਿ ਮਨ ਹਰ ਵੇਲੇ ਕਲਪਨਾ ਕਰਦਾ ਰਹਿੰਦਾ ਹੈ । ਇਸ ਲਈ, ਮਹਾਂਪੁਰਖਾਂ ਨੇ ਵਿਧੀ ਦੱਸੀ ਹੈ ਕਿ ਹਰ ਕਲਪਨਾ ਤੋਂ ਇਸ ਨੂੰ ਹੋੜ ਕੇ, ਗੁਰੂ ਸ਼ਬਦ ਵਿੱਚ ਇਸ ਨੂੰ ਜੋੜੋ – ਮਨ ਲੋਚੇ ਬੁਰਿਆਈਆਂ ਗੁਰਸ਼ਬਦੀ ਇਹ ਮਨ ਹੋੜੀਏ ।

ਜ਼ਬਾਨ ਅਤੇ ਮਨ ਦੋਵੇਂ ਇਕਸੁਰ ਕਰਨੇ – ਇਹ ਜਪ ਦਾ ਮਨੋਰਥ ਹੈ । ਇਸ ਤਰ੍ਹਾਂ ਕਰਨ ਨਾਲ, ਉਪਾਯਾਸ ਦਾ ਤਸੱਵਰ ਤਹਿ ਦਿਲ ਵਿੱਚ ਜਾ ਬੈਠਦਾ ਹੈ ।

# ਹਰਿ ਜਸ ਜਾ ਕੀਰਤਨ

ਕੀਰਤਨ ਭੀ ਇਕ ਟੇਕ ਹੈ, ਆਸਰਾ ਹੈ ਮਨ ਨੂੰ ਟਿਕਾਣ ਦਾ, ਇਕ ਚਿੱਤ ਕਰਨ ਦਾ । **ਕੀਰਤਨ ਸਾਧਨ ਹੈ, ਲਕਸ਼ ਨਹੀਂ ।** ਲਕਸ਼ ਹੈ :

*ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ ॥੩॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੩੨)

ਇਹ ਬਾਤ ਹੀ ਇਨਸਾਨ ਭੁੱਲ ਗਿਆ ਹੈ । **ਹਰੀ ਅੰਦਰ ਹੈ, ਇਹ ਬਾਹਰ ਲੱਗਾ ਹੋਇਆ ਹੈ । ਕੀਰਤਨ ਇਸ ਨੂੰ ਮੋੜ ਅੰਦਰ ਲੈ ਜਾਣ ਦਾ ਵਸੀਲਾ ਹੈ ।** ਸੁਰਤਿ ਜਾਂ ਚੇਤਨਧਾਰਾ ਕੰਨਾਂ ਦਵਾਰਾ ਤਥਾ ਅੱਖਾਂ ਦਵਾਰਾ ਬਾਹਰ ਜੋੜੀ ਹੈ ਅਤੇ ਖਿੰਡੀ ਹੈ । ਕੀਰਤਨ ਸੁਰਤ ਨੂੰ ਸਮੇਟਦਾ ਹੈ । ਗੁਰਬਾਣੀ, ਜੋ ਕੀਰਤਨ ਵਿੱਚ ਗਾਈ ਜਾਂਦੀ ਹੈ, ਸੁਰਤ ਨੂੰ ਅੰਦਰ ਧਕੇਲਦੀ ਹੈ । ਵਾਜਾ, ਸਾਜ਼, ਰਾਗ, ਜੁੜ ਬੈਠਣਾ - ਕੀਰਤਨ ਵਿੱਚ ਮਦਦ ਦੇਂਦੇ ਹਨ । ਕੀਰਤਨ, ਬਾਣੀ ਦੇ ਜ਼ਰੀਏ, ਮਨ ਨੂੰ ਬਾਣੀ ਦੇ ਭਾਵਾਂ ਵਿੱਚ ਜੋੜਦਾ ਹੈ, ਵਾਹਿਗੁਰੂ ਦੀ ਸਿਫਤ ਸਲਾਹ ਵਿੱਚ ਅਤੇ ਅਰਦਾਸ ਵਿੱਚ ਲਿਆਉਂਦਾ ਹੈ । ਇਸ ਤਰ੍ਹਾਂ ਕਰਨ ਨਾਲ, ਮਨ ਦੀ ਮੈਲ ਕੱਟੀ ਜਾਂਦੀ ਹੈ:

*ਗੁਨ ਗਾਵਤ ਤੇਰੀ ਉਤਰਸਿ ਮੈਲੁ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੮੯)

*ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ ॥੨॥੧॥੨੩੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੧੧)

**ਗੁਰੂ ਘਰ ਦਾ ਨਿਸ਼ਾਨਾ ਰਾਗੀ ਬਣਨਾ ਨਹੀਂ, ਕੀਰਤਨੀਏ ਹੋਣ ਦਾ ਹੈ ।** ਗਾਉਣਾ, ਸੁਣਨਾ ਅਤੇ ਖਾਲਕ ਤੇ ਉਸ ਦੀ ਖਲਕਤ ਨਾਲ ਪ੍ਰੀਤੀ ਕਰਨੀ -

ਇਹ ਕੀਰਤਨ ਦੇ ਅੰਗ ਹਨ । ਐਸੀ ਧਾਰਣਾ ਪਕਾਣ ਨਾਲ ਬਿਰਤੀ ਅੰਤਰਮੁਖ ਹੁੰਦੀ ਹੈ ਅਤੇ ਟਿਕਾਓ ਵਿੱਚ ਜਾਂਦੀ ਹੈ । ਅੰਤਰਮੁਖ ਹੋਣਾ, ਕਲਪਨਾ ਰਹਿਤ ਹੋਣਾ ਅਤੇ ਚਿੱਤ ਪ੍ਰਭੂ ਵਿੱਚ ਜੋੜਨਾ ਮੁਕਤਿ ਪੰਥ ਵੱਲ ਤੁਰਨਾ ਹੈ ।

*ਤਜਿ ਅਭਿਮਾਨ ਮੋਹ ਮਾਇਆ ਫੁਨਿ ਭਜਨ ਰਾਮ ਚਿਤੁ ਲਾਵਉ ॥*
*ਨਾਨਕ ਕਹਤ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ ॥੨॥੫॥*
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੧੯)

*ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ ॥*
*ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ ॥੨॥੩॥੬॥੩੮॥੪੭॥*
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੧੯)

## ਹਰਿ ਸਿਮਰਨ

ਜਪ, ਸਿਮਰਨ ਤੇ ਕੀਰਤਨ ਇਕ ਦੂਜੇ ਦੇ ਪੂਰਕ ਹਨ । ਇਹ ਭਜਨ ਦੇ ਤਿੰਨ ਅੰਗ ਹਨ, ਜਿਵੇਂ ਉਂਗਲੀ ਦੇ ਪੋਟੇ । **ਸਿਮਰਨ ਹੈ ਪ੍ਰਭੂ ਯਾਦ ਵਿੱਚ ਬਿਰਤੀ ਦਾ ਟਿਕ ਜਾਣਾ ।** ਪ੍ਰਭੂ ਵਿਸਰਿਆ ਕਿਉਂ ਹੈ ? ਇਸ ਲਈ ਕਿਉਂਕਿ ਇਨਸਾਨ ਨੇ ਉਹਨਾਂ ਕੀਮਤਾਂ ਤੇ ਕਦਰਾਂ ਨੂੰ ਅਪਣਾਇਆ ਹੋਇਆ ਹੈ, ਜਿਹੜੀਆਂ ਗਲਤ ਹਨ, ਵਾਸਤਵਿਕ ਨਹੀਂ । ਇਹਨਾਂ ਗਲਤ ਕਦਰਾਂ ਕੀਮਤਾਂ ਨੇ ਇਸ ਨੂੰ ਆਪਣੇ ਵਿੱਚ ਜਕੜ ਲਿਆ ਹੈ, ਜਿਸ ਕਰਕੇ ਪ੍ਰਭੂ ਵਿੱਸਰ ਗਿਆ ਹੈ ।

*ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ ॥*
*ਅਹਿਨਿਸਿ ਮਗਨੁ ਰਹੈ ਮਾਇਆ ਮੈ ਕਹੁ ਕੈਸੇ ਗੁਨ ਗਾਵੈ ॥੧॥ ਰਹਾਉ ॥*
*ਪੂਤ ਮੀਤ ਮਾਇਆ ਮਮਤਾ ਸਿਉ ਇਹ ਬਿਧਿ ਆਪੁ ਬੰਧਾਵੈ ॥*

ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹੁ ਜਗ ਦੇਖਿ ਤਾਸਿ ਉਠਿ ਧਾਵੈ ॥੧॥
ਭੁਗਤਿ ਮੁਕਤਿ ਕਾ ਕਾਰਨੁ ਸੁਆਮੀ ਮੂੜ ਤਾਹਿ ਬਿਸਰਾਵੈ ॥
ਜਨ ਨਾਨਕ ਕੋਟਨ ਮੈ ਕੋਊ ਭਜਨੁ ਰਾਮ ਕੋ ਪਾਵੈ ॥੨॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੧੯)

ਕਾਮ ਕ੍ਰੋਧ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ ॥
ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੧੯)

ਸਿਮਰਨ ਇਹਨਾਂ ਗਲਤ ਕੀਮਤਾਂ ਤੇ ਕਦਰਾਂ ਦੀ ਪਕੜ ਵਿਚੋਂ ਰਿਹਾਈ ਕਰਾਉਣ ਦਾ ਸਾਧਨ ਹੈ । **ਸਿਮਰਨ ਦਾ ਅਰਥ ਹੈ ਯਾਦ ਕਰਨਾ ।** ਯਾਦ ਹੁਣ ਵੀ ਹੋ ਰਹੀ ਹੈ । ਇਹ ਯਾਦ ਹੈ "ਅਹਿਨਿਸਿ ਮਗਨੁ ਰਹੈ ਮਾਇਆ ਮੈ" ਦੀ ।

ਅਹਿਨਿਸਿ ਮਗਨੁ ਰਹੈ ਮਾਇਆ ਮੈ
ਕਹੁ ਕੈਸੇ ਗੁਨ ਗਾਵੈ ॥੧॥ ਰਹਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੧੯)

**ਪ੍ਰਭੂ ਸਿਮਰਨ ਇਸ ਯਾਦ ਦੇ ਗੇੜ ਨੂੰ ਉਲਟਾਂਦਾ ਹੈ । ਜਿਉਂ ਜਿਉਂ ਯਾਦ ਦਾ ਗੇੜ ਉਲਟੇ, ਤਿਉਂ ਤਿਉਂ ਮੁਕਤਿ ਪੰਥ ਵੱਲ ਤਰੱਕੀ ਹੁੰਦੀ ਹੈ । ਤਰੱਕੀ ਦੀ ਨਿਸ਼ਾਨੀ ਇਹ ਹੁੰਦੀ ਹੈ ਕਿ ਅੰਦਰ ਇਕ ਰਸ, ਇਕ ਖੇੜਾ, ਇਕ ਹਲਕਾਪਨ ਮਹਿਸੂਸ ਹੋਣ ਲੱਗ ਜਾਂਦਾ ਹੈ । ਬਾਣੀ ਆਪਣੇ ਰਹੱਸਮਈ ਅਰਥ ਦੇਣ ਲੱਗ ਜਾਂਦੀ ਹੈ । ਗੁੱਝੇ ਭੇਦ ਉੱਘੜਨੇ ਸ਼ੁਰੂ ਹੋ ਜਾਂਦੇ ਹਨ ।**

ਸਿਮਰਨ ਤੇ ਵਿਸਰਨ ਇਕੱਠੇ ਚੱਲਦੇ ਹਨ । ਸਿਮਰਨ ਦਾ ਸਿਖਰ ਹੈ ਅੰਦਰੋਂ ਸਭ ਕੁੱਝ ਭੁੱਲ ਜਾਇ ਸਿਵਾਇ ਇਕ ਪ੍ਰਭੂ ਦੇ ।

ਸਭੇ ਗਲਾ ਵਿਸਰਨੁ ਇਕੋ ਵਿਸਰਿ ਨ ਜਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੩)

ਭਾਵ ਹੋਰ ਸਭ ਯਾਦਾਂ ਤੇ ਤਸੱਵਰ ਅੰਦਰੋਂ ਨਫੀ ਹੋ ਜਾਣ, ਸਿਰਫ ਪ੍ਰਭੂ ਦੀ ਯਾਦ ਤੇ ਤਸੱਵਰ ਹੀ ਰਹਿ ਜਾਣ । ਇਹ ਅਵਸਥਾ ਲੰਮੇ ਸਫਰ ਬਾਅਦ ਆਉਂਦੀ ਹੈ । ਵਾਸਤਵ ਵਿੱਚ ਪ੍ਰਾਣੀ ਇਥੋਂ ਤੱਕ ਹੀ ਸਫਰ ਕਰਨ ਦੀ ਸਮਰੱਥਾ ਰੱਖਦਾ ਹੈ । ਅੱਗੇ ਮਿਹਰ ਲਈ, ਦਇਆਲਤਾ ਲਈ, ਸ਼ਰਨ ਲਈ, ਨਦਰ ਲਈ ਤਰਲਾ ਹੈ । ਵੈਸੇ ਤਾਂ ਭਜਨ ਬੰਦਗੀ ਦਾ ਆਗਾਜ਼ ਹੀ ਨਿਰਮਾਣਤਾ ਤੋਂ ਹੁੰਦਾ ਹੈ, ਪਰ ਇਥੇ ਪਹੁੰਚ ਕੇ ਤਾਂ ਸਿਰਫ ਤਰਲਾ ਅਤੇ ਅਧੀਨਗੀ ਹੀ ਰਹਿ ਜਾਂਦੇ ਹਨ ।

ਜਨ ਨਾਨਕ ਮੈ ਨਾਹਿ ਕੋਊ ਗੁਨੁ ਰਾਖਿ ਲੇਹੁ ਸਰਨਾਈ ॥੨॥੬॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੩੨)

ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤੁਹਾਰਉ ਲੀਨਉ ॥੩॥੯॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੩੩)

ਕਹੁ ਨਾਨਕ ਹਰਿ ਬਿਰਦੁ ਪਛਾਨਉ ਭੂਲੇ ਸਦਾ ਪਰਾਨੀ ॥੩॥੧੦॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੩੩)

ਨਾਨਕ ਹਾਰਿ ਪਰਿਓ ਸਰਨਾਗਤਿ ਅਭੈ ਦਾਨੁ ਪ੍ਰਭ ਦੀਜੈ ॥੩॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੦੩)

ਨਾਨਕ ਸਰਨਿ ਪਰਿਓ ਜਗ ਬੰਦਨ ਰਾਖਹੁ ਬਿਰਦੁ ਤੁਹਾਰਾ ॥੨॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੦੩)

ਜਿਹ ਨਰ ਜਸੁ ਕਿਰਪਾ ਨਿਧਿ ਗਾਇਓ ਤਾ ਕਉ ਭਇਓ ਸਹਾਈ ॥
ਕਹੁ ਨਾਨਕ ਮੈ ਇਹੀ ਭਰੋਸੈ ਗਹੀ ਆਨਿ ਸਰਨਾਈ ॥੨॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੦੮)

**ਇਕ ਚਿਤ ਸਿਮਰਨ-ਯਾਦ ਵਿੱਚ ਕਾਇਮ ਰਹਿਣ ਨਾਲ ਅਤੇ ਤਰਲੇ ਭਾਵਾਂ ਵਿੱਚ ਗਿਆਂ, ਜਦ ਐਸਾ ਜੀਵਨ ਦਾ ਅੰਗ ਬਣ ਜਾਇ, ਤਾਂ ਨਦਰ ਹੁੰਦੀ ਹੈ ਅਤੇ ਜੋਤਿ ਸਰੂਪੀ ਆਪਾ ਅੰਦਰ ਕਦੇ-ਕਦੇ ਝਲਕਾਰੇ ਮਾਰਨ ਲੱਗ ਜਾਂਦਾ ਹੈ ।** ਇਹ ਹੀ ਰਾਹ ਹੈ ਆਪਾ ਚੀਣਨ ਦਾ ਜਿਸ ਕਰਕੇ ਦ੍ਰਿਸ਼ਟੀ ਤੋਂ ਭਰਮ ਤੇ ਭੁਲੇਖੇ ਦੂਰ ਹੋਣ ਲੱਗ ਜਾਂਦੇ ਹਨ । ਜਦ ਤੱਕ ਆਪਾ ਨਹੀਂ ਚੀਨਿਆ, ਤਦ ਤੱਕ ਭਰਮ ਦੂਰ ਨਹੀਂ ਹੋਇਆ ਅਤੇ ਮੁਕਤਿ ਪੰਥ ਤੇ ਨਹੀਂ ਪਹੁੰਚ ਹੋਈ ।

*ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥੨॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੪੧)

ਇਸ ਅਵਸਥਾ ਪੁਰ ਪਹੁੰਚਿਆ ਪੁਰਸ਼ ਮੁਕਤਿ ਪਦ ਨੂੰ ਪ੍ਰਾਪਤ ਹੁੰਦਾ ਹੈ । ਇਹ ਆਦਰਸ਼ਕ ਅਵਸਥਾ ਜਿਥੇ ਨਫਾ ਨੁਕਸਾਨ, ਦੁਖ-ਸੁਖ, ਹਰਖ ਸੋਗ, ਕਾਮ ਕ੍ਰੋਧ, ਆਸ਼ਾ ਮਨਸ਼ਾ ਆਦਿ ਡੋਲਾਇਮਾਨ ਨਹੀਂ ਕਰ ਸਕਦੇ । ਨੌਂਵੇਂ ਪਾਤਸ਼ਾਹ ਜੀ ਦਾ ਜੀਵਨ ਇਸ ਬਾਤ ਦਾ ਪਰਤੱਖ ਪਰਮਾਣ ਹੈ । ਐਸੀ ਅਵਸਥਾ ਦਾ ਜ਼ਿਕਰ ਆਪ ਜੀ ਦੀ ਬਾਣੀ ਵਿੱਚ ਇਸ ਪ੍ਰਕਾਰ ਮਿਲਦਾ ਹੈ:

*ਸੋਰਠਿ ਮਹਲਾ ੯ ॥*
*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ ਰਹਾਉ ॥*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥੨॥*
*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥੧੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੩੩)

ਐਸੀ ਅਵਸਥਾ ਨੂੰ ਪ੍ਰਾਪਤ ਕਰ ਸਕਣਾ ਬਹੁਤ ਮੁਸ਼ਕਿਲ ਹੈ । ਕੋਈ ਵਿਰਲਾ ਹੀ ਇਸ ਪਦ ਨੂੰ ਪ੍ਰਾਪਤ ਹੁੰਦਾ ਹੈ । ਮਨ, ਜਿਸਨੂੰ ਅਸਾਧ ਕਿਹਾ ਗਿਆ ਹੈ ਅਤੇ ਜੋ ਸਭ ਨੂੰ ਭੁਆਈ ਫਿਰਦਾ ਹੈ, ਇਥੇ ਸ਼ਾਂਤ ਹੋ ਜਾਂਦਾ ਹੈ । ਸ਼ਾਸਤਰਾਂ ਨੇ ਮਨ ਨੂੰ ਹਵਾ ਵਾਂਗ ਚੰਚਲ ਅਤੇ ਹਾਥੀ ਦੀ ਨਿਆਈ ਬਲਵਾਨ ਕਿਹਾ ਹੈ - ਜੋ ਕਾਬੂ ਨਹੀਂ ਆਉਂਦਾ । ਪਰ ਇਸ ਅਵਸਥਾ ਨੂੰ ਪਹੁੰਚੇ ਪੁਰਸ਼ ਦਾ ਮਨ ਬਿਲਕੁੱਲ ਬੇਅਸਰ ਹੋ ਗਿਆ ਹੁੰਦਾ ਹੈ । ਪੂਰੇ ਟਿਕਾਉ ਵਿੱਚ ਗਏ ਮਨ ਅੰਦਰ ਨਾਮ ਪ੍ਰਵੇਸ਼ ਕਰਦਾ ਹੈ ਅਤੇ ਨਾਮ ਕਰਕੇ ਮਨ ਬਿਸਰਾਮ ਵਿੱਚ ਚਲਾ ਜਾਂਦਾ ਹੈ । ਹਜ਼ੂਰ ਫਰਮਾਉਂਦੇ ਹਨ:

*ਮਾਈ ਮੈ ਧਨੁ ਪਾਇਓ ਹਰਿ ਨਾਮੁ ॥*
*ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥੧॥ ਰਹਾਉ ॥*
*ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ ॥*
*ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ ॥੧॥*
*ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ ॥*
*ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ ॥੨॥*
*ਜਾ ਕਉ ਹੋਤ ਦਇਆਲੁ ਕਿਰਪਾ ਨਿਧਿ ਸੋ ਗੋਬਿੰਦ ਗੁਨ ਗਾਵੈ ॥*
*ਕਹੁ ਨਾਨਕ ਇਹ ਬਿਧਿ ਕੀ ਸੰਪੈ ਕੋਊ ਗੁਰਮੁਖਿ ਪਾਵੈ ॥੩॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੮੬)

ਜਿਹੜਾ ਕੋਈ ਵਿਰਲਾ (ਜੋ *ਕੋਟਨ ਮੈ ਕੋਊ* ਹੁੰਦਾ ਹੈ) ਇਸ ਅਸਚਰਜਤਾ ਭਰਪੂਰ ਅਵਸਥਾ ਨੂੰ ਪਾ ਜਾਇ, ਉਸ ਦੀ ਅਜ਼ਮਤ ਜਾਂ ਵਡਿਆਈ ਦਾ ਕੋਈ ਅੰਤ ਨਹੀਂ । ਉਹ ਕੀ ਹੁੰਦਾ ਹੈ ? ਇਸ ਬਾਰੇ ਉਹ ਖੁਦ ਹੀ ਜਾਣਦਾ ਹੈ । ਹਾਂ, ਇਕ ਗੱਲ ਜਿਹੜੀ ਪਰਤੱਖ ਹੁੰਦੀ ਹੈ, ਉਹ ਇਹ ਕਿ :

*ਜਿਨਿ ਜਨਿ ਅਪਨਾ ਪ੍ਰਭੂ ਪਛਾਤਾ ॥ ਸੋ ਜਨੁ ਸਰਬ ਥੋਕ ਕਾ ਦਾਤਾ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੮੬)

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਬਾਰੇ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਕਥਨ ਹੈ:

*ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ ॥*
*ਸਭ ਥਾਈਂ ਹੋਇ ਸਹਾਇ ॥ ੧॥*

(ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ – ਚੰਡੀ ਦੀ ਵਾਰ)

ਇਸ ਸੰਬੰਧ ਵਿੱਚ ਸਾਹਿਬਾਂ ਦੇ ਜੀਵਨ ਚਰਿੱਤਰ ਵਿਚੋਂ ਅਨੇਕਾਂ ਚੋਂ ਇਕ ਜ਼ਿਕਰ ਹੈ:

*ਢਾਕੈ ਤੋਂ ਚੱਲਕੇ ਚਾਰ ਕੋਹ ਪੁਰ ਗੁਰੂ ਜੀ ਮਦਰਾ ਪੁਰ ਵਿਚ ਜਾ ਬਿਰਾਜੇ । ਉਥੇ ਅਲਮਸਤ ਸੰਤ ਦਾ ਚੇਲਾ ਨਥੇ ਸ਼ਾਹ ਰਹਿੰਦਾ ਸੀ । ਓਨ ਬਹੁਤ ਸੇਵਾ ਕੀਤੀ ਕਰਾਈ । ਸੰਗਤ ਆ ਕੱਠੀ ਹੋਈ । ਉਹਨਾਂ ਦੀ ਸ਼ਰਧਾ ਦੇਖ ਕੇ ਗੁਰੂ ਜੀ ਨੇ ਬਚਨ ਕੀਤਾ ਜੋ ਕੁਛ ਜਿਸ ਨੂੰ ਚਾਹੀਏ ਇਕੋ ਵਾਰੀ ਚਿਤਵ ਲਓ, ਤੁਹਾਡੀਆਂ ਇਛਿਆ ਗੁਰੂ ਨਾਨਕ ਜੀ ਤੋਂ ਪੂਰੀ ਕਰਾਈਏ । ਗੁਰੂ ਤੇਗ ਬਹਾਦਰ ਜੀ ਤਾਂ ਗੁਰੂ ਨਾਨਕ ਸਾਹਿਬ ਜੀ ਦਾ ਧਿਆਨ ਧਾਰਕੇ ਇਸਥਿਤ ਹੋ ਬੈਠੇ ਤੇ ਸੰਗਤ ਵਿਚੋਂ ਕਿਨੇ ਦੁਧ ਪੁਤ, ਕਿਸੇ ਧਨ, ਕਿਸੇ ਇਜ਼ਤ, ਕਿਨ ਤਨ ਅਰੋਗ ਕਿਨੇ ਪਰਲੋਕ ਦਾ ਸੁਖ, ਕਿਸੇ ਨੇ ਮੁਕਤਿ – ਇਸੇ ਭਾਂਤ ਜੋ ਜੋ ਇਛਾ ਜਿਸਨੇ ਕੀਤੀ ਸਭ ਦੀ ਪੂਰੀ ਹੋਈ ।*

*ਤਦੋਂ ਨੂੰ ਰਾਜੇ ਬਿਸ਼ਨ ਸਿੰਘ ਦੇ ਮੁਸਾਹਿਬ ਗੁਰ ਜੀ ਨੂੰ ਲੈਣ ਆ ਗਏ । ਸਿੱਖਾਂ ਨੇ ਪ੍ਰੇਮਕਾਲ ਹੋ ਕੇ ਬੇਨਤੀ ਕੀਤੀ ਫੇਰ ਦਰਸ਼ਨ ਕਦ ਹੋਵੇਗਾ ?*

*ਤਾਂ ਗੁਰੂ ਜੀ ਨੇ ਪੰਜ ਗ੍ਰੰਥੀ ਪੋਥੀ ਦੇ ਕੇ ਬਚਨ ਕੀਤਾ : ਏਸਦਾ ਦਰਸ਼ਨ ਸਾਡਾ ਦਰਸ਼ਨ ਸਮਝੋ । ਜੋ ਕੋਈ ਕਾਰਜ ਕਰਨਾ ਹੋਵੇ ਏਸ ਪੋਥੀ ਨੂੰ ਗੁਰੂ ਰੂਪ ਮੰਨ ਕੇ ਏਸ ਅਗੇ ਬੇਨਤੀ ਕਰੋ ਕਾਰਜ ਸਿਧ ਹੁੰਦੇ ਰਹਿਣਗੇ ।*

ਗਿਆਨੀ ਗਿਆਨ ਸਿੰਘ ਰਚਿਤ ਤਵਾਰੀਖ ਗੁਰੂ ਖਾਲਸਾ

*ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ ॥੫॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੦੯)

*ਪੋਥੀ ਪਰਮੇਸਰ ਕਾ ਥਾਨੁ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੨੬)

ਇਹ ਗੁਰੂ ਘਰ ਦੀ ਆਦਿ ਪਰਿਪਾਟੀ ਹੈ ਜਿਸਦੀ ਤਸਦੀਕ ਉਪਰਲੀ ਸਾਖੀ ਤੋਂ ਵੀ ਮਿਲਦੀ ਹੈ । ਵਰਤਮਾਨ ਕਾਲ ਵਿੱਚ ਸਤਿਗੁਰਾਂ ਦਾ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ । ਚਲਾਈ ਪਰੰਪਰਾ ਅਨੁਸਾਰ, ਆਪਣੇ ਕਾਰਜਾਂ ਦੀ ਸਿੱਧੀ ਲਈ, ਹੁਣ ਸੰਗਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਨਿਮਰਤਾ ਨਾਲ ਬੇਨਤੀਆਂ ਕਰਦੀਆਂ ਹਨ ਜੋ ਗੁਰੂ ਸਾਹਿਬ ਜੀ ਪਰਵਾਨ ਕਰਦੇ ਹਨ । ਗੁਰਦੁਆਰਾ ਸੀਸ ਗੰਜ ਸਾਹਿਬ(ਦਿੱਲੀ), ਗੁਰਦੁਆਰਾ ਦੂਖ ਨਿਵਾਰਣ ਸਾਹਿਬ(ਪਟਿਆਲਾ), ਜਾਂ ਹੋਰ ਗੁਰਧਾਮਾਂ ਤੇ ਸੰਗਤਾਂ ਦੀ ਗਹਿਮਾ ਗਹਿਮ ਇਸ ਬਾਤ ਦੀ ਸਾਖ ਭਰਦੀਆਂ ਹਨ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਬਚਨ, ਉਦੋਂ ਵੀ ਸਤਿ ਸਨ ਤੇ ਹੁਣ ਵੀ ਸਤਿ ਹਨ ਕਿ:

*ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ ॥*
*ਸਭ ਥਾਈਂ ਹੋਇ ਸਹਾਇ ॥ ੧॥*

(ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ – ਚੰਡੀ ਦੀ ਵਾਰ)

*ਦੀਨ ਦਿਆਲ ਗੁਰ ਤੇਗ ਬਹਾਦਰ ।*
*ਜਹ ਸਿਮਰੇ ਸਿੱਖ ਤਹ ਹਾਜ਼ਰ ਨਾਜ਼ਰ ।*

(ਮਹਿਮਾ ਪ੍ਰਕਾਸ਼)

**ਗੁਰੂ ਮਹਾਰਾਜ ਜੀ ਦਾ ਜੋ ਅਸਲ ਸਿਮਰਨ ਹੈ, ਉਹ ਹੈ ਉਹਨਾਂ ਦੀ ਬਾਣੀ ਨੂੰ ਅੰਦਰ ਵਸਾਣਾ, ਉਹਨਾਂ ਦੇ ਬਚਨਾਂ ਦੀ ਪਾਲਣਾ ਕਰਨੀ । ਜੀਵਨ ਦੀ ਸਫਲਤਾ ਲਈ, ਸਭ ਮੁਰਾਦਾਂ ਦੀ ਪੂਰਤੀ ਲਈ, ਆਪ ਜੀ ਬਾਰ ਬਾਰ ਤਾਕੀਦ ਕਰ ਰਹੇ ਹਨ ਕਿ ਭਜਨ ਕਰੋ, ਸਿਮਰਨ ਕਰੋ – ਇਹ ਹੀ ਕੰਮ ਆਉਣ ਵਾਲੀ ਸਾਮੱਗਰੀ ਹੈ, ਇਥੇ ਵੀ ਅਤੇ ਅੱਗੇ ਵੀ ।**

*ਰਾਮੁ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ ॥*
*ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗੁ ॥*

ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ ॥੧॥ ਰਹਾਉ ॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੫੨)

ਰਾਮੁ ਭਜੁ ਰਾਮੁ ਭਜੁ ਜਨਮੁ ਸਿਰਾਤੁ ਹੈ ॥
ਕਹਉ ਕਹਾ ਬਾਰ ਬਾਰ ਸਮਝਤ ਨਹ ਕਿਉ ਗਵਾਰ ॥
ਬਿਨਸਤ ਨਹ ਲਗੈ ਬਾਰ ਓਰੇ ਸਮ ਗਾਤੁ ਹੈ ॥੧॥ ਰਹਾਉ ॥
ਸਗਲ ਭਰਮ ਡਾਰਿ ਦੇਹਿ ਗੋਬਿੰਦ ਕੋ ਨਾਮੁ ਲੇਹਿ ॥
ਅੰਤਿ ਬਾਰ ਸੰਗਿ ਤੇਰੈ ਇਹੈ ਏਕੁ ਜਾਤੁ ਹੈ ॥੧॥
ਬਿਖਿਆ ਬਿਖੁ ਜਿਉ ਬਿਸਾਰਿ ਪ੍ਰਭ ਕੌ ਜਸੁ ਹੀਏ ਧਾਰਿ ॥
ਨਾਨਕ ਜਨ ਕਹਿ ਪੁਕਾਰਿ ਅਉਸਰੁ ਬਿਹਾਤੁ ਹੈ ॥੨॥੨॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੫੨)

ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ ॥
ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ ॥੧॥
ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸੁ ॥
ਕਹੁ ਨਾਨਕ ਭਜੁ ਹਰਿ ਮਨਾ ਪਰੈ ਨ ਜਮ ਕੀ ਫਾਸ ॥੨॥
ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ ॥
ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ ॥੩॥
ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ ॥
ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ ॥੪॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੪੨੬)

ਤਨੁ ਧਨੁ ਸੰਪੈ ਸੁਖ ਦੀਓ ਅਰੁ ਜਿਹ ਨੀਕੇ ਧਾਮ ॥
ਕਹੁ ਨਾਨਕ ਸੁਨੁ ਰੇ ਮਨਾ ਸਿਮਰਤ ਕਾਹਿ ਨ ਰਾਮੁ ॥੮॥
ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ ॥
ਕਹੁ ਨਾਨਕ ਸੁਨਿ ਰੇ ਮਨਾ ਤਿਹ ਸਿਮਰਤ ਗਤਿ ਹੋਇ ॥੯॥

ਜਿਹ ਸਿਮਰਤ ਗਤਿ ਪਾਈਐ ਤਿਹ ਭਜੁ ਰੇ ਤੈ ਮੀਤ ॥
ਕਹੁ ਨਾਨਕ ਸੁਨੁ ਰੇ ਮਨਾ ਅਉਧ ਘਟਤ ਹੈ ਨੀਤ ॥੧੦॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੪੨੬)

ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥
ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥੧੨॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੪੨੭)

ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮੁ ॥
ਨਿਸਿ ਦਿਨੁ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ ॥੨੦॥
ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿ ਨਾਮੁ ॥
ਕਹੁ ਨਾਨਕ ਸੁਨਿ ਰੇ ਮਨਾ ਪਰਹਿ ਨ ਜਮ ਕੈ ਧਾਮ ॥੨੧॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੪੨੭)

ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ ॥
ਕਹੁ ਨਾਨਕ ਸੁਨਿ ਰੇ ਮਨਾ ਦੁਰਲਭ ਮਾਨੁਖ ਦੇਹ ॥੨੭॥
ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ ॥
ਕਹੁ ਨਾਨਕ ਬਿਨੁ ਹਰਿ ਭਜਨ ਬਿਰਥਾ ਜਨਮੁ ਸਿਰਾਨ ॥੨੮॥
ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ ॥
ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥੨੯॥
ਮਨੁ ਮਾਇਆ ਮੈ ਫਧਿ ਰਹਿਓ ਬਿਸਰਿਓ ਗੋਬਿੰਦ ਨਾਮੁ ॥
ਕਹੁ ਨਾਨਕ ਬਿਨੁ ਹਰਿ ਭਜਨ ਜੀਵਨ ਕਉਨੇ ਕਾਮ ॥੩੦॥
ਪ੍ਰਾਨੀ ਰਾਮੁ ਨ ਚੇਤਈ ਮਦਿ ਮਾਇਆ ਕੈ ਅੰਧੁ ॥
ਕਹੁ ਨਾਨਕ ਹਰਿ ਭਜਨ ਬਿਨੁ ਪਰਤ ਤਾਹਿ ਜਮ ਫੰਧ ॥੩੧॥
ਸੁਖ ਮੈ ਬਹੁ ਸੰਗੀ ਭਏ ਦੁਖ ਮੈ ਸੰਗਿ ਨ ਕੋਇ ॥

ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ ॥੩੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੪੨੭)

ਦੇਵਗੰਧਾਰੀ ੫ ॥
ਸੋ ਪ੍ਰਭੁ ਨੇਰੈ ਹੂ ਤੇ ਨੇਰੈ
ਸਿਮਰਿ ਧਿਆਇ ਗਾਇ ਗੁਨ ਗੋਬਿੰਦ ਦਿਨੁ ਰੈਨਿ ਸਾਝ ਸਵੇਰੈ॥੧॥ਰਹਾਉ॥
ਉਧਰੁ ਦੇਹ ਦੁਲਭ ਸਾਧੂ ਸੰਗਿ ਹਰਿ ਹਰਿ ਨਾਮੁ ਜਪੇਰੈ ॥
ਘਰੀ ਨ ਮੁਹਤੁ ਨ ਚਸਾ ਬਿਲੰਬਹੁ ਕਾਲੁ ਨਿਤਹਿ ਨਿਤ ਹੇਰੈ ॥੧॥
ਅੰਧ ਬਿਲਾ ਤੇ ਕਾਢਹੁ ਕਰਤੇ ਕਿਆ ਨਾਹੀ ਘਰਿ ਤੇਰੈ ॥
ਨਾਮੁ ਅਧਾਰੁ ਦੀਜੈ ਨਾਨਕ ਕਉ ਆਨਦ ਸੂਖ ਘਨੇਰੈ ॥੨॥੧੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੩੦)